ਨਹਿਰੂ ਬਾਲ ਪੁਸਤਕਾਲਾ

# ਰਸੱਟੀ ਦੇ ਕਾਰਨਾਮੇ


ਰਸਕਿਨ ਬੌਂਡ

ਅਨੁਵਾਦਕ

ਸੁਰਿੰਦਰ ਸਿੰਘ ਜੌਹਰ

ਚਿੱਤਰਕਾਰ

ਸੁਧਾਵਾਸਤਵ






ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81 237-1420-3

1995 (ਸ਼ੱਕ ਸੰਮਤ 1917)

The Adventures of Rusty (Punjabi)
ਮੁੱਲ : 19.00
ਡਾਇਰੈਕਟਰ, ਨੈਸ਼ਨਲ ਬੁਕ ਟੱਰਸਟ, ਇੰਡੀਆ, ਏ–5, ਗਰੀਨ ਪਾਰਕ
ਨਵੀਂ ਦਿੱਲੀ – 110016 ਵਲੋਂ ਪ੍ਰਕਾਸ਼ਿਤ।

# ਤਤਕਰਾ

# ਦਾਦੀ ਮਾਂ ਦੀ ਸ਼ਾਨਦਾਰ ਰਸੋਈ

ਜਿਸ ਤਰ੍ਹਾਂ ਕਿ ਆਮ ਰਸੋਈਆਂ ਹੁੰਦੀਆਂ ਹਨ, ਇਹ ਕੋਈ ਬਹੁਤੀ ਵੱਡੀ ਰਸੋਈ ਨਹੀਂ ਸੀ। ਇਹ ਸੌਂਣ ਵਾਲੇ ਕਮਰੇ ਜਾਂ ਗੋਲ ਕਮਰੇ ਜਿੰਨੀ ਵੀ ਨਹੀਂ ਸੀ ਪਰ ਇਹ ਇਨੀ ਕੁ ਵੱਡੀ ਸੀ ਕਿ ਆਰਾਮ ਨਾਲ ਇਹਦੇ ਵਿਚ ਕੰਮ ਕੀਤਾ ਜਾ ਸਕਦਾ ਸੀ। ਇਸਦੇ ਨਾਲ ਲਗਦੀ ਪੈਂਟਰੀ ਸੀ। ਇਸਦੇ ਸ਼ਾਨਦਾਰ ਹੋਣ ਦੀ ਗੱਲ ਇਹ ਸੀ ਕਿ ਇਹਦੇ ਵਿਚ ਬਹੁਤ ਵਧੀਆ ਖਾਣ ਦੀਆਂ ਚੀਜ਼ਾਂ ਬਣਦੀਆਂ ਸਨ। ਖਾਣ ਨੂੰ ਸੁਆਦੀ ਜਿਵੇਂ ਕਬਾਬ ਅਤੇ ਤਰੀ ਵਾਲੀਆਂ ਚੀਜ਼ਾਂ। ਚਾਕਲੇਟ ਅਤੇ ਮੂੰਗਫਲੀ ਦੀਆਂ ਟਾਫੀਆਂ, ਜੈਲੀ, ਗੁਲਾਬ ਜਾਮੁਨ, ਮਾਸ ਦੀਆਂ ਕਈ ਪ੍ਰਕਾਰ ਦੀਆਂ ਚੀਜ਼ਾਂ, ਭਖੰਨੇ ਹੋਏ ਮੁਰਗੇ, ਆਮਲੇਟ, ਹੈਮ ਅਤੇ ਬੇਕਨ।

ਦਾਦੀ ਮਾਂ ਦੁਨੀਆਂ ਦੀ ਸਭ ਤੋਂ ਵਧੀਆ ਖਾਣੇ ਬਨਾਉਣ ਵਾਲੀਆਂ ਵਿਚੋਂ ਇਕ ਸੀ। ਜਿਸ ਸ਼ਹਿਰ ਵਿਚ ਅਸੀਂ ਰਹਿੰਦੇ ਸਾਂ, ਉਸਦਾ ਨਾਂ ਦੇਹਰਾਦੂਨ ਸੀ। ਇਹ ਸ਼ਹਿਰ ਹੁਣ ਵੀ ਵਸਿਆ ਹੋਇਆ ਹੈ, ਪਰ ਆਜ਼ਾਦੀ ਮਗਰੋਂ ਇਹ ਬਹੁਤ ਵੱਡਾ ਹੋ ਗਿਆ ਹੈ ਤੇ ਸ਼ਹਿਰ ਦੀ ਰੌਣਕ ਬਹੁਤ ਵਧ ਗਈ ਹੈ। ਦਾਦੀ ਮਾਂ ਦਾ ਆਪਣਾ ਘਰ ਸੀ। ਲਿਸ਼ ਲਿਸ਼ ਕਰਦਾ ਬੰਗਲਾ, ਸ਼ਹਿਰੋਂ ਬਾਹਰ, ਖੁੱਲੀ ਡੁੱਲੀ ਥਾਂ ਤੇ। ਥੱਲੇ ਬਹੁਤ ਸਾਰੇ ਰੁੱਖ ਸਨ, ਜਿਨ੍ਹਾਂ ਵਿਚੋਂ ਬਹੁਤ ਸਾਰੇ ਫਲਾਂ ਦੇ ਰੁੱਖ, ਅੰਬ, ਅਲੀਚੀਆਂ ਅਮਰੂਦਾਂ, ਕੇਲਿਆਂ, ਪਪੀਹਿਆਂ, ਨਿੰਬੂਆਂ ਦੇ ਬਹੁਤ ਸਾਰੇ ਦਰੱਖ਼ਤ ਲੱਗੇ ਹੋਏ ਸਨ।ਇਕ ਜੈਕ ਫਲ ਦਾ ਵੱਡਾ ਸਾਰਾ ਰੁੱਖ ਸੀ ਜਿਸ ਦਾ ਸਾਇਆ ਘਰ ਦੀਆਂ ਕੰਧਾਂ ਤੇ ਪੈਂਦਾ ਸੀ।

*ਉਹ ਘਰ ਭਾਗਾਂ ਵਾਲਾ ਹੈ ਜਿਸ ਘਰ ਦੀਆਂ ਕੰਧਾਂ ਉਤੇ*
*ਪੁਰਾਣੇ ਰੁੱਖ ਦੀ ਮਿੱਠੀ ਮਿੱਠੀ ਛਾਂ ਪੈਂਦੀ ਹੋਏ*

ਮੈਨੂੰ ਦਾਦੀ ਮਾਂ ਦੀਆਂ ਗੱਲਾਂ ਯਾਦ ਹਨ। ਉਹ ਸੱਚੀਆਂ ਗੱਲਾਂ ਕਰਦੀ ਸੀ। ਉਸ ਘਰ ਵਿਚ ਰਹਿਣਾ ਮੈਨੂੰ ਬਹੁਤ ਚੰਗਾ ਲਗਦਾ ਸੀ ਕਿਉਂਕਿ ਉਹ ਚੰਗਾ ਸਾਫ਼–ਸੁੱਥਰਾ ਘਰ ਸੀ। ਉਸ ਨੌ ਸਾਲ ਦੇ ਬੱਚੇ ਲਈ ਜਿਸਨੂੰ ਹਰ ਵੇਲੇ ਭੁੱਖ ਲਗੀ ਰਹਿੰਦੀ ਹੋਏ।

ਜੇ ਦਾਦੀ ਮਾਂ ਦੁਨੀਆ ਦੀ ਇਕ ਸਭ ਤੋਂ ਵਧੀਆ ਖਾਣਾ ਬਨਾਉਣ ਵਾਲੀ ਔਰਤ ਸੀ ਤਾਂ ਮੈਂ ਵੀ ਖੂਬ ਪੇਟ ਭਰ ਕੇ ਖਾਣ ਵਾਲਾ ਸਾਂ। ਮੈਂ ਬਹੁਤ ਚੰਗੇ ਭਾਗਾਂ ਵਾਲਾ ਸਾਂ ਕਿਉਂਕਿ ਹਰ ਬੱਚੇ ਦੀਆਂ ਦਾਦੀਆਂ ਫਰਿਸ਼ਤਿਆਂ ਵਾਂਗ ਤਾਂ ਖਾਣਾ ਨਹੀਂ ਬਣਾ ਸਕਦੀਆਂ (ਜੇ ਫ਼ਰਿਸ਼ਤੇ ਵੀ ਕਦੀ ਖਾਣਾ ਬਣਾਉਂਦੇ ਹੋਣ)।

ਹਰ ਸਰਦੀਆਂ ਦੀ ਰੁੱਤੇ ਜਦ ਮੈਂ ਬੋਰਡਿੰਗ ਤੋਂ ਛੁੱਟੀਆਂ ਵਿਚ ਘਰ ਆਉਂਦਾ ਸਾਂ ਤਾਂ ਮੈਂ ਘੱਟੋ ਘੱਟ ਇਕ ਮਹੀਨਾ ਆਪਣੀ ਦਾਦੀ ਮਾਂ ਕੋਲ ਹੀ ਰਹਿੰਦਾ ਸਾਂ। ਭਾਵੇਂ ਉਸ ਮਗਰੋਂ ਮੈਂ ਆਪਣੇ ਮਾਤਾ-ਪਿਤਾ ਕੋਲ ਆਸਾਮ ਚਲਾ ਜਾਂਦਾ ਸਾਂ। ਆਸਾਮ ਵਿਚ ਮੇਰੇ ਪਿਤਾ ਜੀ ਇਕ ਚਾਹ ਦੇ ਬਾਗ਼ ਦੇ ਮੈਨੇਜਰ ਸਨ। ਚਾਹ ਦੇ ਬਾਗ਼ ਵੀ ਖੁਸ਼ੀਆਂ ਬਿਖੇਰਦੇ ਹਨ ਪਰ ਮੇਰੇ ਮਾਤਾ-ਪਿਤਾ ਆਪ ਖਾਣਾ ਨਹੀਂ ਸਨ ਬਣਾ ਸਕਦੇ। ਉਨ੍ਹਾਂ ਰੋਟੀ ਪਕਾਉਣ ਲਈ ਇਕ ਵਧੀਆ ਖਾਨਸਾਮਾ (ਖਾਣਾ ਬਣਾਉਣ ਵਿਚ ਮਾਹਿਰ ਵਿਅਕਤੀ) ਰਖਿਆ ਹੋਇਆ ਸੀ ਜਿਹੜਾ ਰੋਗਨ ਜੋਸ਼ (ਮਟਨ ਕਰੀ) ਸੁਆਦਲੀ ਬਣਾਉਂਦਾ ਸੀ, ਬਸ ਹੋਰ ਕੁਝ ਨਹੀਂ। ਰੋਗਨ ਜੋਸ਼ ਕੋਈ ਬਹੁਤ ਸੁਆਦਲਾ ਨਹੀਂ ਸੀ ਹੁੰਦਾ। ਖਾਸ ਕਰਕੇ ਉਸ ਬੱਚੇ ਲਈ ਜਿਹੜਾ ਹਰ ਚੀਜ਼ ਖਾਣ ਦਾ ਸ਼ੌਕੀਨ ਹੋਏ।

ਇਸ ਲਈ ਮੈਨੂੰ ਆਪਣੀ ਦਾਦੀ ਮਾਂ ਕੋਲ ਅੱਧੀਆਂ ਛੁੱਟੀਆਂ ਕੱਟਣੀਆਂ ਬਹੁਤ ਚੰਗੀਆਂ ਲਗਦੀਆਂ ਸਨ।

ਉਹ ਵੀ ਮੈਨੂੰ ਵੇਖ ਕੇ ਬੜੀ ਖੁਸ਼ ਹੁੰਦੀ ਸੀ, ਕਿਉਂਕਿ ਉਹ ਅਕਸਰ ਇਕੱਲਿਆਂ ਹੀ ਰਹਿੰਦੀ ਸੀ। ਬਿਲਕੁਲ ਇਕੱਲਿਆਂ ਨਹੀਂ – ਸ਼ਾਇਦ – ਘਰ ਵਿਚ ਇਕ ਮਾਲੀ ਸੀ। ਕਾਂਤਾ, ਜਿਹੜਾ ਨੌਕਰਾਂ ਦੇ ਕੁਆਰਟਰਾਂ ਵਿਚ ਰਹਿੰਦਾ ਸੀ। ਉਸਦਾ ਇਕ ਪੁੱਤਰ ਸੀ ਜਿਸਦਾ ਨਾਂ ਮੋਹਨ ਸੀ। ਉਹ ਮੇਰੇ ਜਿੰਨਾ ਹੀ ਸੀ। ਫਿਰ ਘਰ ਵਿਚ ਸੂਜ਼ੀ ਸੀ, ਸਿਆਣੀ ਬਿੱਲੀ। ਬਿੱਲੀ ਦੀਆਂ ਚਮਕਦਾਰ ਨੀਲੀਆਂ ਅੱਖਾਂ ਸਨ। ਇਕ ਮੰਗੋਲ ਕੁੱਤਾ ਕਰੇਜ਼ੀ ਵੀ ਸੀ ਕਿਉਂਕਿ ਉਹ ਘਰ ਦੇ ਆਲੇ-ਦੁਆਲੇ ਚੱਕਰ ਕੱਟਦਾ ਰਹਿੰਦਾ ਸੀ।

ਹਾਂ, ਉਥੇ ਅੰਕਲ ਕੇਨ ਸੀ, ਦਾਦੀ ਮਾਂ ਦਾ ਭਤੀਜਾ। ਉਹ ਦਾਦੀ ਮਾਂ ਕੋਲ ਉਦੋਂ, ਜਦ ਉਸਦੀ ਨੌਕਰੀ ਛੁੱਟ ਜਾਂਦੀ ਸੀ (ਜਿਹੜੀ ਗੱਲ ਆਮ ਹੁੰਦੀ ਰਹਿੰਦੀ ਸੀ) ਜਾਂ ਫਿਰ ਉਹ ਉਦੋਂ ਆਉਂਦਾ ਸੀ ਜਦ ਉਸਦਾ ਦਾਦੀ ਮਾਂ ਦੇ ਪੱਕੇ ਹੋਏ ਸੁਆਦੀ ਖਾਣੇ ਖਾਣ ਦਾ ਦਿਲ ਕਰੇ।

ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਦਾਦੀ ਮਾਂ ਇਕੱਲੀ ਰਹਿੰਦੀ ਸੀ। ਫਿਰ ਵੀ ਜਦ ਮੈਂ ਆਉਂਦਾ ਉਹ ਬਹੁਤ ਖੁਸ਼ ਹੁੰਦੀ। ਉਸਨੂੰ ਆਪ ਖਾਣਾ ਬਣਾਉਂਣਾ ਤੇ ਆਪ ਖਾਣਾ ਚੰਗਾ ਨਹੀਂ ਸੀ ਲਗਦਾ। ਉਹ ਆਖਦੀ ਸੀ, ਉਹ ਹੋਰਨਾਂ ਲਈ ਖਾਣਾ ਬਣਾਉਂਦੀ ਸੀ ਭਾਵੇਂ ਬਿੱਲੀ, ਕੁੱਤਾ ਅਤੇ ਅੰਕਲ ਕੇਨ ਉਸਦੀ ਹਿੰਮਤ ਦੀ ਹਮੇਸ਼ਾ ਦਾਦ ਦਿੰਦੇ ਸਨ। ਇਕ ਚੰਗਾ ਖਾਣਾ ਬਣਾਉਣ ਵਾਲੀ ਔਰਤ ਕਿਸੇ ਮੁੰਡੇ ਨੂੰ ਖਾਣਾ ਖਵਾ ਕੇ ਬਹੁਤ ਖੁਸ਼ ਹੁੰਦੀ ਕਿਉਂਕਿ ਮੁੰਡੇ ਆਮ ਤੌਰ ਤੇ ਮਨਚਲੇ ਹੁੰਦੇ ਹਨ ਤੇ ਅਸਧਾਰਨ ਖਾਣੇ ਬਹੁਤ ਪਸੰਦ ਕਰਦੇ ਹਨ।

ਜਦ ਵੀ ਦਾਦੀ ਮਾਂ ਮੇਰੇ ਲਈ ਵੱਖਰੀ ਕਿਸਮ ਦਾ ਖਾਣਾ ਬਣਾਉਂਦੀ ਤਾਂ ਉਹ ਮੇਰੀ ਟਿਪਣੀ ਸੁਣਨ ਲਈ ਉਡੀਕ ਕਰਦੀ। ਉਹ ਆਪਣੇ ਬਣਾਏ ਹੋਏ ਖਾਣੇ ਦੀ ਪ੍ਰਸੰਸਾ ਸੁਣਨਾ ਚਾਹੁੰਦੀ ਸੀ। ਉਹ ਮੇਰੀਆਂ ਗੱਲਾਂ ਇਕ ਕਾਪੀ ਵਿਚ ਲਿਖ ਲੈਂਦੀ ਸੀ। ਇਸ ਕਾਪੀ ਵਿਚ ਲਿਖੀਆਂ ਹੋਈਆਂ ਗੱਲਾਂ ਉਸਨੂੰ ਉਦੋਂ ਚੰਗੀਆਂ ਲਗਦੀਆਂ ਜਦ ਉਹ ਦੂਜਿਆਂ ਲਈ ਖਾਣਾ ਬਣਾਉਂਦੀ।

"ਕੀ ਤੈਨੂੰ ਖਾਣਾ ਚੰਗਾ ਲੱਗਾ?" ਉਹ ਪੁੱਛਦੀ ਜਦ ਮੈਂ ਪੇਟ ਭਰ ਕੇ ਖਾ ਚੁੱਕਾ ਹੁੰਦਾ।

"ਹਾਂ ਦਾਦੀ ਮਾਂ।"

"ਬਹੁਤ ਮਿੱਠਾ ਸੀ।"

"ਨਾ ਨਾ ਬਹੁਤ ਮਿੱਠਾ ਨਹੀਂ।"

"ਕੀ ਥੋੜ੍ਹਾ ਹੋਰ ਖਾਏਂਗਾ?"

"ਮਾਂ ਜੀ ਦਾਦੀ ਮਾਂ, ਮੈਨੂੰ ਹੋਰ ਦੇ।"

"ਹਾਂ, ਤਾਂ ਫਿਰ ਛੇਤੀ ਛੇਤੀ ਸਾਰਾ ਖਤਮ ਕਰ।"

"ਹੈਂ।"

ਭੁੰਨੀ ਹੋਈ ਬੱਤਖ।

ਦਾਦੀ ਮਾਂ ਬੱਤਖ ਬਹੁਤ ਚੰਗੀ ਤਰ੍ਹਾਂ ਭੁੰਨਦੀ ਸੀ।

ਜਦ ਮੈਂ ਪਹਿਲੀ ਵਾਰੀ ਦਾਦੀ ਮਾਂ ਦੀ ਭੁੰਨੀ ਹੋਈ ਬੱਤਖ ਖਾਧੀ ਤਾਂ ਉਸ ਵੇਲੇ ਅੰਕਲ ਕੇਨ ਵੀ ਆਇਆ ਹੋਇਆ ਸੀ।

ਉਸਦੀ ਰੇਲਵੇ ਗਾਰਡ ਦੀ ਨੌਕਰੀ ਹੁਣੇ ਹੁਣੇ ਛੁਟੀ ਸੀ ਅਤੇ ਉਹ ਦਾਦੀ ਮਾਂ ਕੋਲ ਰਹਿਣ ਆ ਗਿਆ ਸੀ। ਉਸਨੇ ਉਦੋਂ ਤਕ ਉਥੇ ਹੀ ਰਹਿਣਾ ਸੀ ਜਦ ਤਕ ਉਹ ਕਿਸੇ ਹੋਰ ਨੌਕਰੀ ਉਤੇ ਨਾ ਲਗ ਜਾਂਦਾ। ਉਹ ਉਤਨੀ ਦੇਰ ਦਾਦੀ ਮਾਂ ਕੋਲ ਰਹਿੰਦਾ ਜਿੰਨਾ ਚਿਰ ਰਹਿ ਸਕਦਾ ਸੀ। ਫਿਰ ਦਾਦੀ ਮਾਂ ਉਸਨੂੰ ਪਾਦਰੀ ਦਾਸ ਦੇ ਸਕੂਲ ਵਿਚ ਨਿੱਕੇ ਨਿੱਕੇ ਬੱਚੇ ਪੜ੍ਹਾਉਣ ਦੀ ਨੌਕਰੀ ਦਿਵਾਉਣ ਦੀ ਗੱਲ ਕਰਦੀ। ਸਹਾਇਕ ਮਾਸਟਰ ਦੀ ਨੌਕਰੀ ਅੰਕਲ ਕੇਨ ਨੂੰ ਪਸੰਦ ਨਹੀਂ ਸੀ ਕਿਉਂਕਿ ਉਸਨੂੰ ਛੋਟੇ ਬੱਚੇ ਪੜ੍ਹਾਉਣੇ ਚੰਗੇ ਨਹੀਂ ਸਨ ਲਗਦੇ। ਉਹ ਕਹਿੰਦਾ ਸੀ ਛੋਟੇ ਬੱਚਿਆਂ ਤੋਂ ਉਹ ਘਬਰਾ ਜਾਂਦਾ ਹੈ, ਪਰ ਉਥੇ ਸਿਰਫ਼ ਮੈਂ ਹੀ ਸਾਂ ਜਿਸਨੂੰ ਦਾਦੀ ਮਾਂ ਹਮੇਸ਼ਾ ਚਾਹੁੰਦੀ ਸੀ। ਪਾਦਰੀ ਦਾਸ ਦੇ ਸਕੂਲ ਵਿਚ ਇਕ ਸੌ ਤੋਂ ਵੱਧ ਬੱਚੇ ਪੜ੍ਹਦੇ ਸਨ।

ਭਾਵੇਂ ਅੰਕਲ ਕੇਨ ਨੂੰ ਵੀ ਬਹੁਤ ਭੁੱਖ ਲਗਦੀ ਸੀ ਅਤੇ ਉਹ ਵੀ ਮੇਰੇ ਜਿੰਨਾ ਹੀ ਖਾਂਦਾ ਸੀ ਪਰ ਉਸ ਨੇ ਦਾਦੀ ਮਾਂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਦੀ ਕਦੀ ਪ੍ਰਸ਼ੰਸਾ ਨਹੀਂ ਸੀ ਕੀਤੀ। ਇਹੋ ਕਾਰਨ ਸੀ ਕਿ ਉਹ ਮੈਨੂੰ ਚੰਗਾ ਨਹੀਂ ਸੀ ਲਗਦਾ ਅਤੇ ਮੈਂ ਕਈ ਵਾਰੀ ਉਸ ਨਾਲ ਗੁੱਸੇ ਹੋ ਜਾਂਦਾ ਸਾਂ ਅਤੇ ਉਸਨੂੰ ਤੰਗ ਕਰਦਾ ਸਾਂ।

ਅੰਕਲ ਕੇਨ ਨੇ ਭੁੰਨੀ ਹੋਈ ਬੱਤਖ ਤੇ ਨਜ਼ਰ ਮਾਰੀ। ਉਸ ਦੀ ਐਨਕ ਉਸਦੀ ਨੱਕ ਤਕ ਖਿਸਕ ਆਈ ਸੀ।

"ਹੈਂ—ਆਂਟੀ ਮੇਮ, ਫਿਰ ਬੱਤਖ?"

"ਤੇਰਾ ਕੀ ਮਤਲਬ ਹੈ, ਮੁੜ ਕੇ ਬੱਤਖ"? ਪਹਿਲਾਂ ਤੂੰ ਜਦ ਮਹੀਨਾ ਕੁ ਪਹਿਲਾਂ ਆਇਆ ਸੀ ਤਾਂ ਬੱਤਖ ਤਾਂ ਤੂੰ ਨਹੀਂ ਸੀ ਖਾਧੀ।

"ਇਹੋ ਮੇਰਾ ਮਤਲਬ ਹੈ," ਅੰਕਲ ਕੇਨ ਨੇ ਆਖਿਆ। "ਆਂਟੀ ਮੈਂ ਤੇਰੇ ਕੋਲੋਂ ਭਿੰਨ ਭਿੰਨ ਪ੍ਰਕਾਰ ਦੀਆਂ ਸੁਆਦਲੀਆਂ ਚੀਜ਼ਾਂ ਦੀ ਉਮੀਦ ਰਖਦਾ ਹਾਂ।"

ਫਿਰ ਵੀ ਅੰਕਲ ਕੇਲ ਨੇ ਦੋ ਵਾਰੀ ਪਲੇਟ ਭਰ ਕੇ ਬੱਤਖ ਦਾ ਭੁੰਨਿਆਂ ਹੋਇਆ ਮਾਸ

ਖਾਧਾ ਅਤੇ ਮੇਰੇ ਸ਼ੁਰੂ ਕਰਨ ਤੋਂ ਪਹਿਲਾਂ ਹੀ ਪਲੇਟ ਚੱਟ ਕਰ ਗਿਆ। ਮੈਂ ਵੀ ਕੋਈ ਘੱਟ ਨਾ ਕੀਤੀ ਅਤੇ ਸੇਬਾਂ ਦੀ ਚਟਨੀ ਦੀ ਬੋਤਲ ਆਪਣੀ ਪਲੇਟ ਵਿਚ ਉਲੱਟ ਲਈ।

ਅੰਕਲ ਕੇਨ ਨੂੰ ਪਤਾ ਸੀ ਕਿ ਮੈਨੂੰ, ਸੋਟਫ਼ ਖਾਣੇ ਪਸੰਦ ਹਨ ਅਤੇ ਮੈਨੂੰ ਇਹ ਵੀ ਪਤਾ ਸੀ ਕਿ ਉਹ ਦਾਦੀ ਮਾਂ ਦੀ ਘਰ ਬਣਾਈ ਹੋਈ ਸੇਬਾਂ ਦੀ ਚਟਨੀ ਬਹੁਤ ਪਸੰਦ ਕਰਦਾ ਹੈ।

"ਤੂੰ ਆਪਣੇ ਮਾਤਾ ਪਿਤਾ ਕੋਲ ਕਦ ਜਾ ਰਿਹਾ ਏਂ ?" ਉਸਨੇ ਉਮੀਦ ਭਰੀਆਂ ਨਜ਼ਰਾਂ ਗੱਡ ਕੇ ਪੁੱਛਿਆ ਤੇ ਜੈਮ ਪਲੇਟ ਵਿਚ ਪਾ ਲਿਆ।

"ਸ਼ਾਇਦ ਮੈਂ ਇਸ ਸਾਲ ਨਾ ਜਾਵਾਂ," ਮੈਂ ਆਖਿਆ

"ਅੰਕਲ ਤੁਹਾਨੂੰ ਦੂਜੀ ਨੌਕਰੀ ਕੱਦ ਮਿਲ ਰਹੀ ਹੈ?"

"ਓ, ਮੈਂ ਤਾਂ ਕੁਝ ਮਹੀਨੇ ਆਰਾਮ ਕਰਨ ਦੀ ਸੋਚ ਰਿਹਾ ਸਾਂ।"

ਮੈਨੂੰ ਦਾਦੀ ਮਾਂ ਅਤੇ ਆਯਾ ਨਾਲ ਰਲ ਕੇ ਬਰਤਣ ਮਾਂਜਣੇ ਬਹੁਤ ਪਸੰਦ ਸਨ। ਜਦ ਅਸੀਂ ਕੰਮ ਕਰ ਰਹੇ ਹੁੰਦੇ ਤਾਂ ਅੰਕਲ ਕੇਨ ਇਕ ਹਲਕਾ ਜਿਹਾ ਠੌਂਕਾ ਲਗਾ ਲੈਂਦਾ ਜਾਂ ਫਿਰ ਰੇਡੀਓ ਤੋਂ ਨ੍ਰਿਤ ਸੰਗੀਤ ਸੁਣਨ ਲਗ ਪੈਂਦਾ।

ਇਕ ਦਿਨ ਦਾਦੀ ਮਾਂ ਨੇ ਮੈਨੂੰ ਪੁੱਛਿਆ,

"ਤੈਨੂੰ ਅੰਕਲ ਕੇਨ ਕਿਹੋ ਜਿਹਾ ਲਗਦਾ ਹੈ।" ਇਹ ਆਖ ਕੇ ਉਸਦੀ ਪਲੇਟ ਵਿਚੋਂ ਕੁੱਤੇ ਲਈ ਹੱਡੀਆਂ ਇਕੱਠੀਆਂ ਕਰਨ ਲੱਗ ਪਈ।

"ਮੇਰਾ ਦਿਲ ਕਰਦਾ ਹੈ, ਉਹ ਕਿਸੇ ਹੋਰ ਦਾ ਅੰਕਲ ਹੁੰਦਾ।" ਮੈਂ ਆਖਿਆ।

"ਉਹ ਕੋਈ ਐਡਾ ਬੁਰਾ ਤਾਂ ਨਹੀਂ, ਬਸ ਜਰ੍ਹਾ ਖਬਤੀ ਹੈ।

"ਖਬਤੀ ਕੌਣ ਹੁੰਦਾ ਹੈ?"

"ਓ, ਥੋੜ੍ਹਾ ਜਿਹਾ ਸਣਕੀ।"

"ਘੱਟੋ ਘੱਟ ਸਣਕੀ ਘਰ ਦੇ ਅੰਦਰ ਤਾਂ ਘੁੰਮ ਕੇ ਫਿਰਦੇ ਨੇ।" ਮੈਂ ਕਿਹਾ। ਮੈਂ ਅੰਕਲ ਕੇਨ ਨੂੰ ਕਦੀ ਦੌੜਦਿਆਂ ਤਾਂ ਨਹੀਂ ਵੇਖਿਆ।

ਇਕ ਦਿਨ ਮੈਂ ਵੇਖਿਆ।

ਮੋਹਨ ਤੇ ਮੈਂ ਗੀਟੇ ਖੇਡ ਰਹੇ ਸਾਂ। ਅੰਬ ਦੇ ਰੁੱਖਾਂ ਦੀ ਬੜੀ ਸੋਹਣੀ ਛਾਂ ਸੀ, ਉਥੋਂ ਅਸੀਂ ਅੰਕਲ ਕੇਨ ਨੂੰ ਵੇਖ ਕੇ ਹੈਰਾਨ ਹੋ ਗਏ। ਉਹ ਭੱਜਦਾ ਆ ਰਿਹਾ ਸੀ। ਉਸਦੇ ਪਿੱਛੇ ਸ਼ਹਿਦ ਦੀਆਂ ਮੱਖੀਆਂ ਲਗੀਆਂ ਹੋਈਆਂ ਸਨ। ਉਹ ਸਿੰਬਲ ਰੁੱਖ ਥੱਲੇ ਸਿਗਾਰ ਪੀ ਰਿਹਾ ਸੀ ਅਤੇ ਧੂੰਆਂ ਮੱਖੀਆਂ ਨੂੰ ਚੰਗਾ ਨਾ ਲੱਗਾ। ਉਨ੍ਹਾਂ ਦੇ ਛੱਤੇ ਵਿਚ ਹਿੱਲਜੁਲ ਹੋ ਗਈ। ਛੱਤਾ ਅੰਕਲ ਕੇਨ ਦੇ ਬਿਲਕੁਲ ਸਿਰ ਉਤੇ ਸੀ। ਅੰਕਲ ਕੇਨ ਅੰਦਰ ਵਲ ਨੂੰ ਭੱਜਿਆ ਅਤੇ ਠੰਡੇ ਪਾਣੀ ਦੇ ਟੱਬ ਵਿਚ ਡਿੱਗ ਪਿਆ। ਉਸਨੂੰ ਕੁਝ ਡੰਗ ਲਗੇ ਸਨ ਤੇ ਉਸਨੂੰ ਤਿੰਨ ਦਿਨ ਬਿਸਤਰੇ ਉਤੇ ਲੇਟਣਾ ਪਿਆ ਸੀ। ਆਯਾ ਉਸਨੂੰ ਟਰੇ ਵਿਚ ਹੀ ਖਾਣਾ ਪਾ ਕੇ ਦੇ ਆਉਂਦੀ।

"ਮੈਨੂੰ ਨਹੀਂ ਸੀ ਪਤਾ ਕਿ ਅੰਕਲ ਕੇਨ ਇਤਨੀ ਤੇਜ਼ ਦੌੜ ਸਕਦਾ ਹੈ," ਮੈਂ ਉਸ ਦਿਨ

ਆਖਿਆ।

"ਇਹ ਮੁਆਵਜ਼ਾ ਮਿਲਣ ਦਾ ਕੁਦਰਤੀ ਤਰੀਕਾ ਹੈ," ਦਾਦੀ ਮਾਂ ਨੇ ਆਖਿਆ।

"ਕਿਹੋ ਜਿਹਾ ਮੁਆਵਜ਼ਾ?"

"ਹੋਰ ਚੀਜ਼ਾਂ ਦੀ ਥਾਂ ਤੇ ਹੁਣ ਘੱਟੋ ਘੱਟ ਇਹ ਤਾਂ ਪਤਾ ਲਗ ਗਿਆ ਹੈ ਕਿ ਅੰਕਲ ਕੇਨ ਦੌੜ ਸਕਦਾ ਹੈ। ਕੀ ਇਹ ਗੱਲ ਆਪਣੇ ਆਪ ਵਿਚ ਹੀ ਵਧੀਆ ਨਹੀਂ?"



# ਦਾਦੀ ਮਾਂ ਦੇ ਪਾਏ ਹੋਏ ਅਚਾਰ

ਜਦ ਕਦੀ ਦਾਦੀ ਮਾਂ ਵਨੀਲਾ ਜਾਂ ਚਾਕਲੇਟ ਦੀ ਕੋਈ ਚੀਜ਼ ਤਿਆਰ ਕਰਦੀ ਤਾਂ ਉਹ ਮੈਨੂੰ ਮਾਲੀ ਦੇ ਪੁੱਤਰ ਮੋਹਨ ਨੂੰ ਦੇਣ ਲਈ ਥੋੜ੍ਹੀ ਜਿੰਨੀ ਦਿੰਦੀ। ਉਸ ਨੂੰ ਭੁੰਨਿਆ ਹੋਇਆ ਮੁਰਗਾ ਜਾਂ ਤਰੀ ਵਾਲਾ ਮੁਰਗਾ ਦੇਣ ਦਾ ਕੋਈ ਫ਼ਾਇਦਾ ਨਹੀਂ ਸੀ ਕਿਉਂਕਿ ਉਸਦੇ ਘਰ ਵਿਚ ਸਾਰੇ ਵੈਸ਼ਨੋ ਸਨ। ਪਰ ਮੋਹਨ ਨੂੰ ਮਠਿਆਈਆਂ– ਗੁਲਾਬ ਜਾਮੁਨ, ਰਸਗੁਲ੍ਹੇ ਅਤੇ ਜਲੇਬੀਆਂ ਬਹੁਤ ਪਸੰਦ ਸਨ, ਜਿਨ੍ਹਾਂ ਵਿਚ ਬਹੁਤ ਸਾਰਾ ਦੁੱਧ ਤੇ ਖੰਡ ਪੈਂਦੀ ਸੀ। ਉਸ ਨੂੰ ਦਾਦੀ ਮਾਂ ਦੀਆਂ ਵਲੈਤੀ ਮਿੱਠੀਆਂ ਚੀਜ਼ਾਂ ਵੀ ਬਹੁਤ ਚੰਗੀਆਂ ਲਗਦੀਆਂ ਸਨ।

ਅਸੀਂ ਜੈਕ ਫਲ ਦੇ ਰੁੱਖ ਦੀਆਂ ਟਾਹਣੀਆਂ ਤੇ ਚੜ੍ਹ ਜਾਂਦੇ, ਚਾਕਲੇਟ ਖਾਂਦੇ, ਪਿਪਰਮਿੰਨ ਚੂਸਦੇ ਜਾਂ ਦੰਦਾਂ ਨਾਲ ਜੁੜਨ ਵਾਲੀਆਂ ਟਾਫ਼ੀਆਂ ਖਾਂਦੇ। ਅਸੀਂ ਜੈਕ ਫਲ ਕੱਚਾ ਨਹੀਂ ਸੀ ਖਾਂਦੇ। ਜੈਕ ਫਲ ਦਾ ਪਿਆ ਹੋਇਆ ਅਚਾਰ ਜਾਂ ਬਣੀ ਹੋਈ ਸਬਜ਼ੀ ਅਸੀਂ ਬੜੇ ਸੁਆਦ ਨਾਲ ਖਾਂਦੇ। ਮੋਹਨ ਰੁੱਖ ਉਪਰ ਚੜ੍ਹਨ ਲਈ ਬਹੁਤ ਹੁਸ਼ਿਆਰ ਸੀ ਅਤੇ ਉਸ ਉੱਤੇ ਕੁਝ ਸ਼ਾਨਦਾਰ ਪੰਛੀ–ਗਾਲ੍ਹੜਾਂ, ਚਮਗਿਦੜ ਅਤੇ ਤੋਤਿਆਂ ਦਾ ਇਕ ਜੋੜਾ ਬੈਠਾ ਰਹਿੰਦਾ ਸੀ। ਗਾਲ੍ਹੜਾਂ, ਕੁਝ ਨਹੀਂ ਸਨ ਕਹਿੰਦੀਆਂ ਅਤੇ ਸਾਡੇ ਹੱਥੋਂ ਦਿੱਤੀਆਂ ਹੋਈਆਂ, ਚੀਜਾਂ ਬੜੇ ਆਰਾਮ ਨਾਲ ਖਾ ਲੈਂਦੀਆਂ ਸਨ। ਉਹ ਵੀ ਦਾਦੀ ਮਾਂ ਦੀ ਚਾਕਲੇਟ ਦੀ ਬਣੀ ਹੋਈ ਚੀਜ਼ ਬਹੁਤ ਖੁਸ਼ ਹੋ ਕੇ ਖਾਂਦੀਆ ਸਨ। ਇਕ ਜੁਆਨ ਗਾਲ੍ਹੜ ਤਾਂ ਮੇਰੇ ਬੋਝੇ ਹੀ ਫਰੋਲਣ ਲਗ ਪੈਂਦੀ ਤਾਂ ਜੋ ਵੇਖੇ ਕਿ ਮੈਂ ਉਸ ਕੋਲੋਂ ਕੁਝ ਲੁਕਾਇਆ ਤਾਂ ਨਹੀਂ ਹੋਇਆ।

ਮੋਹਨ ਤੇ ਮੈਂ ਬਾਗ਼ ਵਿਚ ਕਿਸੇ ਵੀ ਦਰੱਖ਼ਤ ਉਤੇ ਚੜ੍ਹ ਸਕਦੇ ਸਾਂ ਅਤੇ ਜੇ ਦਾਦੀ ਮਾਂ ਸਾਨੂੰ ਲੱਭ ਰਹੀ ਹੁੰਦੀ ਤਾਂ ਉਹ ਸਾਨੂੰ ਪਹਿਲਾਂ ਅਗਲੇ ਬਰਾਂਡੇ ਵਿਚ ਖਲੋ ਕੇ ਆਵਾਜ਼ ਮਾਰਦੀ। ਫਿਰ ਪੈਂਟਰੀ ਵਿਚ ਜਾ ਕੇ ਆਵਾਜ਼ ਦਿੰਦੀ ਅਤੇ ਜੇ ਅਸੀਂ ਫਿਰ ਵੀ ਨਾ ਸੁਣਦੇ ਤਾਂ ਉਹ ਗੁਸਲਖ਼ਾਨੇ ਦੀ ਖਿੜਕੀ ਵਿਚੋਂ ਆਵਾਜ਼ ਦਿੰਦੀ। ਸਾਰੇ ਪਾਸੇ ਦਰੱਖ਼ਤ ਸਨ ਅਤੇ ਉਸਨੂੰ ਨਹੀਂ ਸੀ ਪਤਾ ਚਲ ਸਕਦਾ ਕਿ ਅਸੀਂ ਬਾਗ਼ ਦੇ ਕਿਹੜੇ ਹਿੱਸੇ ਵਿਚ ਖੇਡ ਰਹੇ ਹਾਂ। ਕਈ ਵਾਰੀ ਜਦ ਕਿਸੇ ਦਰੱਖ਼ਤ ਦੇ ਪਿਛੋਂ ਕਰੇਜ਼ੀ ਭੌਂਕਦਾ ਤਾਂ ਦਾਦੀ ਮਾਂ ਨੂੰ ਪਤਾ ਚਲ ਜਾਂਦਾ ਕਿ ਅਸੀਂ ਕਿਥੇ ਹਾਂ।

ਜਦ ਫਲਾਂ ਨੂੰ ਤੋੜਨਾ ਹੁੰਦਾ ਤਾਂ ਇਹ ਕੰਮ ਅਕਸਰ ਮੋਹਨ ਹੀ ਕਰਦਾ। ਗਰਮੀਆਂ ਵਿਚ ਜਦ ਅੰਬ ਤੇ ਅਲੀਚੀ ਦੀ ਭਰਪੂਰ ਫਸਲ ਹੁੰਦੀ, ਉਸ ਸਮੇਂ ਮੈਂ ਬੋਰਡਿੰਗ ਵਿਚ ਹੁੰਦਾ। ਇਸ ਲਈਂ ਮੈਂ ਮੋਹਨ ਦੀ ਕੋਈ ਸਹਾਇਤਾ ਨਾ ਕਰ ਸਕਦਾ। ਪਪੀਤੇ ਸਰਦੀਆਂ ਵਿਚ ਹੁੰਦੇ ਪਰ ਪਪੀਤੇ ਤੇ ਦਰੱਖ਼ਤਾਂ ਤੇ ਚੜ੍ਹਨ ਦੀ ਲੋੜ ਨਹੀਂ ਹੁੰਦੀ। ਉਹ ਪਤਲੇ ਜਿਹੇ ਹੁੰਦੇ ਤੇ ਛੇਤੀ ਡਿੱਗ ਜਾਂਦੇ। ਤੁਸੀਂ ਪਪੀਤੇ ਨੂੰ ਲੰਬੇ ਬਾਂਸ ਨਾਲ ਹਿਲਾ ਕੇ ਧਰਤੀ ਤੇ ਡਿੱਗਣ ਤੋਂ ਪਹਿਲਾਂ ਝੋਲੀ ਵਿਚ ਪਾ ਸਕਦੇ ਹੋ।

ਮੋਹਨ ਫਲ ਚੁਣਨ ਵਿਚ ਦਾਦੀ ਮਾਂ ਦੀ ਸਹਾਇਤਾ ਕਰਦਾ। ਉਹ ਅਚਾਰ ਪਾਉਣ ਵਿਚ ਨਿਪੁੰਨ ਸੀ। ਉਸਦੇ ਤੇਲ ਵਿਚ ਪਾਏ ਹੋਏ ਹਰੇ ਅੰਬ ਬਹੁਤ ਹੀ ਸੁਆਦੀ ਹੁੰਦੇ। ਇਸੇ ਤਰ੍ਹਾਂ ਉਸਦਾ ਪਾਇਆ ਹੋਇਆ ਨਿੰਬੂ ਦਾ ਅਚਾਰ ਖਾ ਕੇ ਮਜ਼ਾ ਆ ਜਾਂਦਾ। ਉਹ ਸ਼ਲਗਮਾਂ, ਗਾਜਰਾਂ ਮਿਰਚਾਂ, ਫੁੱਲ ਗੋਭੀ ਅਤੇ ਹੋਰ ਸਬਜ਼ੀਆਂ ਦਾ ਅਚਾਰ ਵੀ ਵਧੀਆ ਪਾਉਂਦੀ। ਉਹ ਹਰ ਕਿਸਮ ਦਾ ਅਚਾਰ ਪਾ ਲੈਂਦੀ ਸੀ। ਜੈਕ਼ ਫਲ ਦਾ ਹੋਵੇ ਭਾਵੇਂ ਜਾਂ ਕੋਈ ਹੋਰ ਫਲ। ਅੰਕਲ ਕੇਨ ਨੇ ਕਦੀ ਅਚਾਰ ਖੁਸ਼ ਹੋ ਕੇ ਨਹੀਂ ਸਨ ਖਾਧੇ ਪਰ ਮੈਂ ਹਮੇਸ਼ਾ ਦਾਦੀ ਮਾਂ ਨੂੰ ਆਖਦਾ ਰਹਿੰਦਾ ਸਾਂ ਕਿ ਉਹ ਅਚਾਰ ਕਦੀ ਮੁੱਕਣ ਨਾ ਦੇਵੇ।

ਮੈਨੂੰ ਮਿੱਠੀ ਚੱਟਨੀ ਬਹੁਤ ਪਸੰਦ ਸੀ ਅਤੇ ਸਾਸ ਮੈਂ ਬੜੇ ਸੁਆਦ ਨਾਲ ਖਾਂਦਾ ਸਾਂ। ਮੈਂ ਅਚਾਰ ਵੀ ਖੁਸ਼ ਹੋ ਕੇ ਖਾ ਲੈਂਦਾ ਸਾਂ।

ਇਕ ਵਾਰੀ ਸਰਦੀਆਂ ਦੀ ਰੁੱਤ ਵਿਚ, ਮੈਂ ਤੇ ਮੋਹਨ ਲੋਕਾਂ ਦੇ ਘਰੋ ਘਰ ਜਾ ਕੇ ਅਚਾਰ ਵੇਚਦੇ ਰਹੇ।

ਭਾਵੇਂ ਦਾਦੀ ਮਾਂ ਕਈ ਲੋਕਾਂ ਨੂੰ ਖਾਣਾ ਖਵਾਉਂਦੀ ਅਤੇ ਬਿੱਲੀਆਂ ਕੁੱਤੇ ਵੀ ਪਾਲਦੀ ਪਰ ਉਹ ਕੋਈ ਅਮੀਰ ਔਰਤ ਨਹੀਂ ਸੀ। ਉਸਨੂੰ ਘਰ ਤਾਂ ਦਾਦਾ ਜੀ ਦਾ ਮਿਲ ਗਿਆ ਸੀ ਪਰ ਦਾਦੀ ਨੂੰ ਕੋਈ ਬੈਂਕ ਵਿਚ ਪਈ ਹੋਈ ਰਕਮ ਨਾ ਮਿਲੀ। ਅੰਬਾਂ ਦੀ ਫਸਲ ਤੋਂ ਹਰ ਸਾਲ ਚੰਗੀ ਆਮਦਨੀ ਹੋ ਜਾਂਦੀ। ਦਾਦੀ ਮਾਂ ਨੂੰ ਕੁਝ ਰਕਮ ਪੈਂਨਸ਼ਨ ਵਜੋਂ ਰੇਲਵੇ ਤੋਂ ਵੀ ਮਿਲਦੀ ਕਿਉਂਕਿ ਮੇਰੇ ਦਾਦਾ ਜੀ ਰੇਲਵੇ ਤੋਂ ਰੀਟਾਇਰ ਹੋਏ ਸਨ। ਉਹ ਦੇਹਰਾਦੂਨ ਰੇਲਵੇ ਲਾਈਨ ਲਿਆਉਣ ਵਾਲਿਆਂ ਦੇ ਮੋਢੀ ਸਨ ਪਰ ਦਾਦੀ ਮਾਂ ਦੀ ਹੋਰ ਕੋਈ ਆਮਦਨੀ ਨਹੀਂ ਸੀ। ਹੁਣ ਮੈਂ ਸੋਚਦਾ ਹਾਂ ਕਿ ਉਹ ਸੁਆਦੀ ਖਾਣੇ ਬਣਾਉਣ ਵਿਚ ਕਿਸ ਤਰ੍ਹਾਂ ਮਾਹਿਰ ਸੀ। ਦਾਲ–ਸਬਜ਼ੀ ਤਾਂ ਇਕੋ ਹੀ ਬਣਦੀ ਸੀ। ਹਾਂ ਮਿੱਠੀ ਚੀਜ਼ ਜ਼ਰੂਰ ਹੁੰਦੀ ਸੀ। ਇਹ ਦਾਦੀ ਮਾਂ ਦਾ ਖਾਣਾ ਬਣਾਉਣ ਦਾ ਢੰਗ ਹੀ ਸੀ ਜਿਹੜਾ ਸਾਨੂੰ ਪਸੰਦ ਸੀ।

ਮੈਨੂੰ ਦਾਦੀ ਮਾਂ ਦੇ ਪਾਏ ਹੋਏ ਅਚਾਰਾਂ ਨੂੰ ਵੇਚਣ ਵਿਚ ਕਦੀ ਸ਼ਰਮ ਨਹੀਂ ਸੀ ਆਉਂਦੀ। ਮੋਹਨ ਤੇ ਮੈਂ ਅਚਾਰ ਦੀਆਂ ਬੋਤਲਾਂ ਦੀਆਂ ਟੋਕਰੀਆਂ ਭਰ ਲੈਂਦੇ ਅਤੇ ਘਰੋ ਘਰੀ ਅਚਾਰ ਵੇਚਣ ਤੁਰ ਪੈਂਦੇ।

ਘਰ ਦੇ ਸਾਹਮਣੇ ਹੀ ਇਕ ਮੇਜਰ ਕਲਾਰਕ ਰਹਿੰਦਾ ਸੀ। ਉਹ ਸਾਡੇ ਕੋਲੋਂ ਹਮੇਸ਼ਾ ਅਚਾਰ ਖਰੀਦਦਾ। ਉਸਦੇ ਵਾਲ ਭੂਰੇ ਸਨ, ਨੀਲੀਆਂ ਅੱਖਾਂ ਵਿਚ ਚਮਕ ਅਤੇ ਹਾਸੇ ਮਜ਼ਾਕ

ਦਾ ਸ਼ੌਕੀਨ।

"ਰੱਸਟੀ, ਤੇਰੇ ਕੋਲ ਕੀ ਹੈ? ਉਹ ਪੁੱਛਦਾ।

"ਅਚਾਰ ਹਜ਼ੂਰ।"

"ਅਚਾਰ ! ਕੀ ਤੂੰ ਅਚਾਰ ਪਾਉਂਦਾ ਏਂ?"

"ਨਹੀਂ ਹਜ਼ੂਰ, ਅਚਾਰ ਮੇਰੀ ਦਾਦੀ ਮਾਂ ਪਾਂਦੀ ਹੈ। ਅਸੀਂ ਅਚਾਰ ਵੇਚਦੇ ਹਾਂ, ਤਾਂ ਜੋ ਅਸੀਂ ਕ੍ਰਿਸਮਿਸ ਤੇ ਟਰਕੀ ਖਰੀਦ ਸਕੀਏ।"

"ਮਿਸ ਬੌਂਡਸ ਦੇ ਅਚਾਰ, ਵਾਹ? ਹਾਂ, ਮੈਨੂੰ ਖੁਸ਼ੀ ਹੈ ਕਿ ਮੇਰਾ ਘਰ ਤੁਹਾਡੇ ਰਾਹ ਵਿਚ ਪਹਿਲਾ ਘਰ ਹੈ। ਮੈਨੂੰ ਯਕੀਨ ਹੈ ਕਿ ਇਹ ਟੋਕਰੀ ਜਲਦੀ ਖਾਲੀ ਹੋ ਜਾਏਗੀ। ਪੁੱਤਰ ਤੇਰੀ ਦਾਦੀ ਨਾਲੋਂ ਵਧੀਆ ਹੋਰ ਕੋਈ ਅਚਾਰ ਨਹੀਂ ਪਾ ਸਕਦਾ। ਮੈਂ ਪਹਿਲਾਂ ਵੀ ਕਹਿ ਚੁਕਿਆਂ ਹਾਂ ਤੇ ਫਿਰ ਆਖਦਾ ਹਾਂ। ਉਸ ਤੇ ਕੁਦਰਤ ਦੀ ਬੜੀ ਮਿਹਰ ਹੈ। ਅੱਜ ਕੱਲ੍ਹ ਚੰਗਾ ਖਾਣਾ ਬਣਾਉਣ ਵਾਲੇ ਮਿਲਦੇ ਹੀ ਕਿਥੇ ਨੇ। ਮੇਰੀ ਬੀਵੀ ਬਾਜ਼ਾਰ ਚੀਜ਼ਾਂ ਖਰੀਦਣ ਗਈ ਹੋਈ ਹੈ, ਇਸ ਲਈ ਮੈਂ ਖੁੱਲ ਕੇ ਗੱਲ ਕਰ ਸਕਦਾ ਹਾਂ ... ਤੈਨੂੰ ਪਤਾ ਹੈ ਇਸ ਵਾਰੀ ਤੂੰ ਕੀ ਲਿਆਇਆਂ ਏਂ? ਮਸਾਲੇ ਨਾਲ ਤਰੀਆਂ ਹੋਈਆਂ ਮਿਰਚਾਂ, ਮੈਨੂੰ ਯਕੀਨ ਹੈ। ਉਸਨੂੰ ਪਤਾ ਹੈ ਕਿ ਇਹ ਅਚਾਰ ਮੈਨੂੰ ਬਹੁਤ ਪਸੰਦ ਹੈ।"

ਅਸਲ ਵਿਚ ਟੋਕਰੀ ਵਿਚ ਮਿਰਚਾਂ ਦੇ ਅਚਾਰ ਦੀਆਂ ਤਿੰਨ ਬੋਤਲਾਂ ਸਨ ਅਤੇ ਮੇਜਰ ਕਲਾਰਕ ਨੇ ਸਾਰੀਆਂ ਖਰੀਦ ਲਈਆਂ।

ਅਸੀਂ ਫਿਰ ਮਿਸ ਕੈਲਨਰ ਦੇ ਘਰ ਗਏ। ਮਿਸ ਕੈਲਨਰ ਗਰਮ ਖਾਣਾ ਨਹੀਂ ਸੀ ਖਾ ਸਕਦੀ, ਇਸ ਲਈ ਉਸਨੂੰ ਅਚਾਰ ਦਿਖਾਉਣ ਦੀ ਕੋਈ ਲੋੜ ਨਹੀਂ ਸੀ। ਪਰ ਉਸਨੇ ਲਸਣ ਦੇ ਅਚਾਰ ਦੀ ਇਕ ਬੋਤਲ ਖਰੀਦ ਲਈ। ਉਸਨੇ ਮੈਨੂੰ ਇਕ ਨਿੱਕੀ ਜਿਹੀ ਪ੍ਰਾਰਥਨਾ ਦੀ ਕਿਤਾਬ ਦਿੱਤੀ। ਜਦ ਵੀ ਮੈਂ ਉਸਨੂੰ ਮਿਲਦਾ, ਉਹ ਮੈਨੂੰ ਇਕ ਕਿਤਾਬ ਜ਼ਰੂਰ ਦਿੰਦੀ। ਉਹ ਹਰ ਵਾਰੀ ਇਕੋ ਜਿਹੀ ਹੀ ਹੁੰਦੀ।

ਸੜਕ ਦੇ ਇਕ ਪਾਸੇ ਡਾਕਟਰ ਦੱਤ ਦੀ ਕੋਠੀ ਸੀ ਜਿਹੜਾ ਹਸਪਤਾਲ ਦਾ ਇਨਚਾਰਜ ਸੀ। ਉਸ ਨੇ ਨਿੰਬੂ ਦੇ ਅਚਾਰ ਦੀਆਂ ਕਈ ਬੋਤਲਾਂ ਖਰੀਦ ਲਈਆਂ। ਉਸ ਨੇ ਆਖਿਆ ਇਹ ਮੇਰੇ ਜਿਗਰ ਲਈ ਬਹੁਤ ਚੰਗਾ ਰਹੇਗਾ। ਅਤੇ ਮਿਸਟਰ ਹਰੀ, ਜਿਸਦਾ ਸੜਕ ਦੇ ਅੰਤ ਤੇ ਮੋਟਰ ਗੈਰਜ ਸੀ, ਉਹ ਹਰ ਕਿਸਮ ਦੀਆਂ ਨਵੀਆਂ ਕਾਰਾਂ ਵੇਚਦਾ ਸੀ, ਉਸਨੇ ਪਿਆਜ਼ ਦੇ ਅਚਾਰ ਦੀਆ ਦੋ ਬੋਤਲਾਂ ਖਰੀਦ ਲਈਆਂ ਅਤੇ ਸਾਨੂੰ ਕਹਿਣ ਲਗਾ, "ਅਗਲੇ ਮਹੀਨੇ ਦੋ ਬੋਤਲਾਂ ਹੋਰ ਦੇ ਜਾਇਓ।"

ਜਦ ਅਸੀਂ ਘਰ ਮੁੜਦੇ ਤਾਂ ਸਾਰੀ ਟੋਕਰੀ ਅਕਸਰ ਖਾਲੀ ਹੁੰਦੀ। ਦਾਦੀ ਮਾਂ ਨੂੰ 20-30 ਰੁਪਏ ਬਚ ਜਾਂਦੇ। ਉਨ੍ਹਾਂ ਦਿਨਾਂ ਵਿਚ ਇਸ ਰਕਮ ਨਾਲ ਟਰਕੀ ਆ ਸਕਦੀ ਸੀ।

ਕ੍ਰਿਸਮਿਸ ਤਕ ਅੰਕਲ ਕੇਨ ਦਾਦੀ ਮਾਂ ਕੋਲ ਹੀ ਰਹੇ ਤਾਂ ਬਹੁਤ ਸਾਰੀ ਟਰਕੀ ਉਨ੍ਹਾਂ ਹੀ ਖਾਧੀ।

ਇਕ ਦਿਨ ਦਾਦੀ ਮਾਂ ਨੇ ਅੰਕਲ ਕੇਨ ਨੂੰ ਆਖਿਆ, "ਹੁਣ ਵਕਤ ਆ ਗਿਆ ਹੈ ਕਿ ਤੂੰ ਨੌਕਰੀ ਲੱਭ ਲਵੇਂ।"

"ਦੇਹਰਾਦੂਨ ਵਿਚ ਤਾਂ ਕੋਈ ਨੌਕਰੀ ਮਿਲਦੀ ਨਹੀਂ।" ਅੰਕਲ ਕੇਨ ਨੇ ਨਿਰਾਸ਼ ਹੋ ਕੇ ਆਖਿਆ।

"ਇਹ ਤੂੰ ਕਿਸ ਤਰ੍ਹਾਂ ਆਖ ਸਕਦਾ ਏਂ? ਤੂੰ ਕਦੀ ਨੌਕਰੀ ਲੱਭਣ ਦੀ ਕੋਸ਼ਿਸ਼ ਵੀ ਕੀਤੀ ਹੈ। ਕੁਝ ਵੀ ਹੋਵੇ ਤੂੰ ਹਮੇਸ਼ਾ ਲਈ ਸਾਡੇ ਘਰ ਵਿਚ ਨਹੀਂ ਰਹਿ ਸਕਦਾ।" ਤੇਰੀ ਭੈਣ ਐਮਲੀ ਲਖਨਊ ਦੇ ਇਕ ਵੱਡੇ ਸਕੂਲ ਵਿਚ ਵੱਡੀ ਮਾਸਟਰਾਣੀ ਹੈ। ਤੂੰ ਉਸ ਕੋਲ ਜਾ ਸਕਦਾ ਏਂ। ਉਸਨੇ ਪਹਿਲਾਂ ਵੀ ਤੈਨੂੰ ਆਖਿਆ ਹੈ ਕਿ ਉਹ ਤੈਨੂੰ ਬੋਰਡਿੰਗ ਕੇ ਇਕ ਕਮਰੇ ਦਾ ਇਨਚਾਰਜ ਬਣਾ ਸਕਦੀ ਹੈ।"

"ਵਾਹ! ਅੰਕਲ ਕੇਨ ਨੇ ਆਖਿਆ। ਸੱਚ ਪੁੱਛੋ। ਆਂਟੀ ਮੇਮ, ਮੈਂ ਬੋਰਡਿੰਗ ਦੇ ਕਿਸੇ ਕਮਰੇ, ਜਿਸ ਵਿਚ 40–50 ਛੋਟੇ ਛੋਟੇ ਸ਼ੁਦਾਈ ਮੁੰਡੇ ਰਹਿੰਦੇ ਹੋਣ, ਨਹੀਂ ਰਹਿ ਸਕਦਾ।"

"ਸ਼ੁਦਾਈ।" ਮੈਂ ਪੁੱਛਿਆ।

"ਜ਼ਬਾਨ ਬੰਦ ਕਰ।" ਅੰਕਲ ਕੇਨ ਨੇ ਆਖਿਆ।

"ਇਸਦਾ ਮਤਲਬ ਹੈ, ਖਬਤੀ," ਦਾਦੀ ਮਾਂ ਨੇ ਆਖਿਆ।

"ਕੀ ਇਤਨਾ ਕਹਿਣ ਨਾਲ ਬੰਦਾ ਖਬਤੀ ਬਣ ਜਾਂਦਾ ਹੈ।" ਮੈਂ ਸ਼ਿਕਾਇਤ ਕੀਤੀ। ਅਸੀਂ ਸਿਰਫ਼ ਖਬਤੀ ਹੀ ਕਿਉਂ ਨਹੀਂ ਕਹਿੰਦੇ। ਸਾਡਾ ਕੁੱਤਾ ਕਰੇਜ਼ੀ ਹੈ ਅਤੇ ਹੁਣ ਅੰਕਲ ਕੇਨ ਵੀ ਕਰੇਜ਼ੀ ਹੀ ਹੋ ਗਿਆ।

ਅੰਕਲ ਕੇਨ ਨੇ ਮੇਰੇ ਕੰਨਾਂ ਤੇ ਚੂੰਢੀ ਵੱਢੀ। "ਤੇਰੇ ਅੰਕਲ ਕਰੇਜ਼ੀ ਨਹੀਂ, ਉਸਦੀ ਬੇਇਜ਼ਤੀ ਨਾ ਕਰ। ਉਹ ਬਸ ਸੁਸਤ ਜਿਹਾ ਹੈ।"

"ਅਤੇ ਵਹਿਮੀ"। ਮੈਂ ਆਖਿਆ। "ਮੈਂ ਸੁਣਿਆ ਹੈ ਉਹ ਬੜਾ ਵਹਿਮੀ ਹੈ।"

"ਕੌਣ ਕਹਿੰਦਾ ਹੈ ਮੈਂ ਵਹਿਮੀ ਹਾਂ।" ਅੰਕਲ ਕੇਨ ਨੇ ਪੁੱਛਿਆ।

"ਮਿਸ ਲੈਜ਼ਲੀ।" ਮੈਂ ਝੂਠ ਬੋਲਿਆ। ਮੈਨੂੰ ਪਤਾ ਸੀ ਕਿ ਅੰਕਲ ਕੇਨ ਨੂੰ ਮਿਸ ਲੈਜ਼ਲੀ ਪਸੰਦ ਕਰਦੀ ਹੈ। ਲੈਜ਼ਲੀ ਦੇਹਰਾਦੂਨ ਦੇ ਇਕ ਸੁੰਦਰ ਬਾਜ਼ਾਰ ਵਿਚ ਬਿਊਟੀ ਪਾਰਲਰ ਚਲਾ ਰਹੀ ਸੀ।

"ਮੈਨੂੰ ਤੇਰੀ ਗੱਲ ਤੇ ਯਕੀਨ ਨਹੀਂ ਆ ਰਿਹਾ," ਅੰਕਲ ਕੇਨ ਨੇ ਆਖਿਆ।

"ਫਿਰ ਵੀ ਤੂੰ ਮੈਨੂੰ ਦੱਸ ਤੂੰ ਮਿਸ ਲੈਜ਼ਲੀ ਨੂੰ ਕਦ ਮਿਲੀ ਸੈਂ?"

"ਅਸੀਂ ਉਸਨੂੰ ਇਕ ਬੋਤਲ ਪੂਦਨੇ ਦੀ ਚਟਨੀ ਦੀ ਵੇਚੀ ਸੀ। ਮੈਂ ਉਸਨੂੰ ਆਖਿਆ ਤੈਨੂੰ ਪੂਦਨੇ ਦੀ ਚਟਨੀ ਪਸੰਦ ਹੈ ਪਰ ਉਸ ਆਖਿਆ ਮੈਂ ਚਟਨੀ ਮਿਸਟਰ ਉਰਟਨ ਲਈ ਖਰੀਦੀ ਹੈ ਜਿਹੜਾ ਕੱਲ੍ਹ ਉਸਨੂੰ ਫ਼ਿਲਮ ਦਿਖਾਉਣ ਲੈ ਜਾ ਰਿਹਾ ਹੈ।"

# ਅੰਕਲ ਕੇਨ ਕੁਝ ਨਹੀਂ ਕਰ ਰਿਹਾ

ਸਾਨੂੰ ਬੜੀ ਹੈਰਾਨੀ ਹੋਈ ਜਦ ਪਤਾ ਚਲਿਆ ਕਿ ਅੰਕਲ ਕੇਨ ਨੂੰ ਸੈਲਾਨੀਆਂ ਨੂੰ ਦੇਹਰਾਦੂਨ ਦੇ ਆਸ ਪਾਸ ਦੀਆਂ ਸੁੰਦਰ ਥਾਵਾਂ ਦਿਖਾਉਣ ਲਈ ਗਾਈਡ ਦੀ ਨੌਕਰੀ ਮਿਲ ਗਈ ਹੈ।

ਦਰਿਆ ਦੇ ਕੰਢੇ ਤੇ ਇਕ ਪੁਰਾਣਾ ਕਿਲ੍ਹਾ ਸੀ। ਨੇੜੇ ਹੀ ਇਕ ਹਿੰਦੂ ਮੰਦਰ ਅਤੇ ਮੀਲ–ਕੁ ਦੂਰ ਪਹਾੜੀਆਂ ਦੇ ਥੱਲੇ ਗੰਦਕ ਦੇ ਚਸ਼ਮੇ ਸਨ। ਅੰਕਲ ਕੇਨ ਨੇ ਸਾਨੂੰ ਦੱਸਿਆ ਕਿ ਉਹ ਤਿੰਨ ਅਮਰੀਕਨ ਜੋੜਿਆਂ, ਮੀਆਂ ਬੀਵੀਆਂ ਨੂੰ ਗੰਦਕ ਦੇ ਚਸ਼ਮੇ ਦਿਖਾਉਣ ਲਿਜਾ ਰਿਹਾ ਹੈ। ਦਾਦੀ ਮਾਂ ਨੇ ਉਸਨੂੰ ਇਕ ਨਿੱਕੀ ਟੋਕਰੀ ਵਿਚ ਹੈਮ ਸੈਂਡਵਿਚ, ਬਿਸਕੁਟ ਅਤੇ ਇਕ ਦਰਜਨ ਸੰਤਰੇ ਪਾ ਕੇ ਦਿਤੇ ਜਿਹੜੇ ਇਕ ਦਿਨ ਲਈ ਕਾਫ਼ੀ ਸਨ।

ਗੰਦਕ ਦੇ ਚਸ਼ਮੇ ਦੇਹਰਾਦੂਨ ਤੋਂ 10 ਮੀਲ ਦੂਰ ਸਨ ਪਰ ਅੰਕਲ ਕੇਨ ਤਿੰਨ ਦਿਨ ਤਕ ਵਾਪਸ ਨਾ ਮੁੜਿਆ। ਜਦ ਉਹ ਆਇਆ ਤਾਂ ਉਸਨੂੰ ਵੇਖ ਕੇ ਸਾਨੂੰ ਬਹੁਤ ਹੈਰਾਨੀ ਹੋਈ। ਉਸਦੇ ਕਪੜੇ ਮਿੱਟੀ ਘੱਟੇ ਨਾਲ ਲਿਬੜੇ ਹੋਏ ਸਨ। ਕਈ ਥਾਵਾਂ ਤੋਂ ਫੱਟੇ ਹੋਏ। ਉਸ ਦੀਆਂ ਗਲ੍ਹਾਂ ਅੰਦਰ ਨੂੰ ਵੜੀਆਂ ਹੋਈਆਂ ਅਤੇ ਉਸਦੇ ਸਿਰ ਤੇ ਨਿੱਕਾ ਜਿੰਨਾ ਗੰਜ ਲਾਲ ਸੁਰਖ ਹੋਇਆ ਪਿਆ ਸੀ ਜਿਸ ਤਰ੍ਹਾਂ ਸੜ੍ਹ ਗਿਆ ਹੁੰਦਾ ਹੈ।

"ਤੂੰ ਕੀ ਕਰਦਾ ਰਿਹਾ ਏਂ?" ਦਾਦੀ ਮਾ ਨੇ ਪੁੱਛਿਆ।

ਅੰਕਲ ਕੇਨ ਆਰਾਮ ਕੁਰਸੀ ਤੇ ਢਾਸਣਾ ਲਾ ਕੇ ਬੈਠ ਗਿਆ ਜਿਹੜੀ ਬਰਾਂਡੇ ਵਿਚ ਪਈ ਸੀ।

"ਮੈਂ ਭੁੱਖਾ ਮਰ ਗਿਆ ਹਾਂ, ਆਂਟੀ ਮੇਮ। ਮੈਨੂੰ ਕੁਝ ਖਾਣ ਨੂੰ ਦਿਓ।"

ਮੈਂ ਤਾਂ ਤੈਨੂੰ ਖਾਣਾ ਨਾਲ ਦਿਤਾ ਸੀ, ਉਹ ਕਿਥੇ ਗਿਆ?

"ਅਸੀਂ ਕੁਲ ਮਿਲਾ ਕੇ ਸੱਤ ਬੰਦੇ ਸਾਂ, ਅਤੇ ਅਸੀਂ ਪਹਿਲੇ ਦਿਨ ਹੀ ਸਭ ਕੁਝ ਹਜ਼ਮ ਕਰ ਗਏ।"

"ਹਾਂ, ਮੈਂ ਤਾਂ ਤੈਨੂੰ ਇਕੋ ਦਿਨ ਲਈ ਹੀ ਖਾਣ ਦੀਆਂ ਚੀਜ਼ਾਂ ਦਿੱਤੀਆਂ ਸਨ। ਤੂੰ ਤਾਂ ਇਹੋ ਆਖਿਆ ਸੀ ਕਿ ਤੂੰ ਗੰਦਕ ਦੇ ਚਸ਼ਮੇ ਵਿਖਾਉਣ ਜਾ ਰਿਹਾ ਏਂ।"

"ਠੀਕ ਹੈ, ਅਸੀਂ ਜਾਣਾ ਤਾਂ ਉਥੇ ਹੀ ਸੀ।" ਅੰਕਲ ਕੇਨ ਨੇ ਕਿਹਾ।

"ਪਰ ਅਸੀਂ ਉਥੇ ਤਾਂ ਪਹੁੰਚੇ ਹੀ ਨਹੀਂ। ਅਸੀਂ ਪਹਾੜੀਆਂ ਵਿਚ ਹੀ ਗੁਆਚ ਗਏ।"

"ਤੁਸੀਂ ਪਹਾੜੀਆਂ ਵਿਚ ਕਿਸ ਤਰ੍ਹਾਂ ਗੁਆਚ ਗਏ? ਤੁਸੀਂ ਦਰਿਆ ਦੇ ਕਿਨਾਰੇ ਕਿਨਾਰੇ ਤੁਰਦੇ ਜਾਂਦੇ ਅਤੇ ਵਾਦੀ ਵਿਚ ਪਹੁੰਚ ਜਾਂਦੇ। ਤੈਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਸੀ, ਤੂੰ ਗਾਈਡ ਸੈਂ ਤੇ ਕਈ ਵਾਰੀ ਉਥੋਂ ਹੋ ਆਇਆ ਸੈਂ।"

"ਹਾਂ ਜੀ, ਮੈਨੂੰ ਪਤਾ ਹੈ," ਅੰਕਲ ਕੇਨ ਨੇ ਆਖਿਆ। ਉਸਦਾ ਸਿਰ ਝੁਕਿਆ ਹੋਇਆ ਸੀ। "ਪਰ ਮੈਂ ਰਾਹ ਭੁੱਲ ਗਿਆ। ਮਤਲਬ ਇਹ ਕਿ ਮੈਂ ਵਾਦੀ ਦਾ ਰਾਹ ਭੁੱਲ ਗਿਆ। ਮੈਂ ਉਨ੍ਹਾਂ ਨੂੰ ਦੂਜੀ ਵਾਦੀ ਵਿਚ ਲੈ ਗਿਆ। ਮੈਂ ਸੋਚਦਾ ਰਿਹਾ ਕਿ ਦਰਿਆ ਦੇ ਅਗਲੇ ਮੋੜ ਤੇ ਚਸ਼ਮੇ ਹੋਣਗੇ ਪਰ ਇਹ ਤਾਂ ਉਹ ਦਰਿਆ ਹੀ ਨਹੀਂ ਸੀ। ਇਸ ਲਈ ਅਸੀਂ ਤੁਰਦੇ ਗਏ, ਤੁਰਦੇ ਗਏ, ਉਦੋਂ ਤਕ ਜਦ ਤਕ ਕਿ ਅਸੀਂ ਪਹਾੜੀਆਂ ਵਿਚ ਗੁਆਚ ਨਾ ਗਏ। ਫਿਰ ਜਦ ਮੈਂ ਥੱਲੇ ਵੇਖਿਆ ਤਾਂ ਮੈਨੂੰ ਪਤਾ ਚਲਿਆ ਕਿ ਮੈਂ ਗ਼ਲਤ ਵਾਦੀ ਵਿਚ ਪਹੁੰਚ ਗਿਆ ਹਾਂ। ਸਾਨੂੰ ਬਾਹਰ ਖੁੱਲ੍ਹੇ ਮੈਦਾਨ ਵਿਚ ਤਾਰਿਆਂ ਦੀ ਲੋਅ ਵਿਚ ਸੌਣਾ ਪਿਆ। ਬੜੀ ਸਖਤ ਠੰਡ ਸੀ। ਅਗਲੇ ਦਿਨ ਮੈਂ ਸੋਚਿਆ ਕਿ ਅਸੀਂ ਮਸੂਰੀ ਦੇ ਛੋਟੇ ਰਸਤੇ ਰਾਹੀਂ ਵਾਪਸ ਆ ਗਏ ਹਾਂ ਪਰ ਅਸੀਂ ਗ਼ਲਤ ਰਾਹ ਤੇ ਪੈ ਗਏ ਅਤੇ ਕੈਂਪਟੀ ਜਾ ਪਹੁੰਚੇ। ਉਥੋਂ ਅਸੀਂ ਸੜਕ ਤਕ ਪਹੁੰਚੇ ਤੇ ਬੱਸ ਫੜ ਕੇ ਵਾਪਸ ਮੁੜੇ।"

ਦਾਦੀ ਮਾਂ ਨੇ ਮੇਰੀ ਸਹਾਇਤਾ ਨਾਲ ਅੰਕਲ ਕੇਨ ਨੂੰ ਬਿਸਤਰੇ ਤੇ ਲਿਟਾਇਆ। ਫਿਰ ਅਸੀਂ ਦੋਹਾਂ ਨੇ ਰਲ ਕੇ ਪਿਆਜ਼ਾਂ ਦਾ ਸੂਪ ਬਣਾਇਆ। ਮੈਂ ਸੂਪ ਟਰੇਅ ਵਿਚ ਰਖ ਕੇ ਅੰਕਲ ਨੂੰ ਦਿਤਾ। ਉਸਨੇ ਪੀਂਦਿਆਂ ਮੂੰਹ ਵੱਟਿਆ ਪਰ ਫਿਰ ਹੋਰ ਮੰਗਣ ਲਗਾ।

ਉਹ ਦੋ ਦਿਨ ਤਕ ਬਿਸਤਰੇ ਤੇ ਹੀ ਲੇਟਿਆ ਰਿਹਾ। ਮੈਂ ਤੇ ਆਯਾ ਉਸਨੂੰ ਖਾਣਾ ਖਵਾਉਂਦੇ ਰਹੇ। ਪਰ ਉਸ ਨੇ ਸਾਡਾ ਸ਼ੁਕਰੀਆ ਤਕ ਨਾ ਕੀਤਾ; ਮੇਰਾ ਖ਼ਿਆਲ ਹੈ ਕਿ ਕੁਝ ਅੰਕਲ ਇਹੋ ਜਿਹੇ ਹੁੰਦੇ ਨੇ– ਉਨ੍ਹਾਂ ਦਾ ਬਚਪਨਾ ਨਹੀਂ ਮੁਕਦਾ।

"ਰੱਜ ਕੇ ਖਾਹ ਪਰ ਬਹੁਤਾ ਵੀ ਨਾ ਖਾਵੀਂ।" ਦਾਦੀ ਮਾਂ ਮੈਨੂੰ ਕਹਿੰਦੀ ਹੁੰਦੀ ਸੀ। ਚੰਗਾ ਖਾਣਾ ਨਿਆਮਤ ਹੈ, ਖੁਦਾ ਦੀ ਮਿਹਰ ਸਦਕਾ ਹੀ ਮਿਲਦਾ ਹੈ। ਭਾਵੇਂ ਹਰ ਚੀਜ਼ ਉਹਦੀ ਮਿਹਰ ਨਾਲ ਹੀ ਮਿਲਦੀ ਹੈ ਪਰ ਇਸਦੀ ਕੁਵਰਤੋਂ ਨਹੀਂ ਕਰਨੀ ਚਾਹੀਦੀ।"

ਦਾਦੀ ਮਾਂ ਨੇ ਰਸੋਈ ਵਿਚ ਵਰਤਣ ਵਾਲੇ ਕਈ ਮੁਹਾਵਰੇ ਬਣਾਏ ਹੋਏ ਸਨ। ਇਹ ਮੁਹਾਵਰੇ ਉਸਨੇ ਲਿਖ ਕੇ ਪੈਂਟਰੀ ਦੇ ਬੂਹੇ ਉਤੇ ਲਗਾਏ ਹੋਏ ਸਨ – ਇਨੇ ਉੱਚੇ ਨਹੀਂ ਕਿ ਮੈਂ ਪੜ੍ਹ ਨਾ ਸਕਾਂ ਅਤੇ ਇਨੇ ਨੀਵੇਂ ਵੀ ਨਹੀਂ ਕਿ ਅੰਕਲ ਕੇਨ ਪੜ੍ਹ ਸਕੇ। ਕੁਝ ਮੁਹਾਵਰੇ ਇਹ ਸਨ:

ਥੋੜ੍ਹਾ ਖਾਣ ਨਾਲ ਲੰਬੀ ਉਮਰ ਹੁੰਦੀ ਹੈ।

ਖਾਲੀ ਥਾਲੀ ਨਾਲੋਂ, ਵਿਚ ਥੋੜ੍ਹੀ ਮੱਛੀ ਰਖ ਕੇ ਖਾਓ।

ਹਰ ਚੀਜ਼ ਬਣਾਉਣ ਦੀ ਯੋਗਤਾ ਹੁੰਦੀ ਹੈ, ਇਥੋਂ ਤਕ ਕਿ ਦਲੀਆ ਬਣਾਉਣ ਦੀ ਵੀ।

ਖਾ ਪੀ ਕੇ ਮਨੁੱਖ ਸੋਚਣਾ ਨਾ ਬੰਦ ਕਰ ਦੇਵੇ।

ਘਰ ਦੀ ਸੁੱਕੀ ਰੋਟੀ, ਬਾਜ਼ਾਰ ਦੇ ਭੁੰਨੇ ਹੋਏ ਮਾਸ ਨਾਲੋਂ ਚੰਗੀ ਹੁੰਦੀ ਹੈ।

ਚੰਗਾ ਖਾਣਾ ਹਾਸੇ–ਮਜ਼ਾਕ ਦਾ ਸਾਧਨ ਹੈ ਅਤੇ ਦਿਲ ਨੂੰ ਸ਼ਾਂਤੀ ਦਿੰਦਾ ਹੈ।

ਤੁਹਾਡੀ ਜੀਭ ਤੁਹਾਡੇ ਗਲੇ ਨੂੰ ਨਹੀਂ ਕਟਣੀ ਚਾਹੀਦੀ।

ਜਦ ਅੰਕਲ ਕੇਨ ਬਾਰ ਬਾਰ ਸ਼ਿਕਾਇਤ ਕਰਦਾ ਕਿ ਉਸਦੇ ਵਾਲ ਝੜ ਰਹੇ ਹਨ ਅਤੇ ਉਸਦਾ ਗੰਜ ਵਧ ਰਿਹਾ ਹੈ ਤਾਂ ਦਾਦੀ ਮਾਂ ਨੇ ਆਪਣੀ ਕਿਤਾਬ ਖੋਲ੍ਹੀ। ਪੁਰਾਣਿਆਂ ਨੁਸਖਿਆਂ ਤੇ ਨਜ਼ਰ ਮਾਰੀ ਅਤੇ ਆਖਿਆ ਕਿ ਉਸਨੂੰ ਇਕ ਨੁਸਖਾ ਮਿਲ ਗਿਆ ਹੈ ਜਿਹੜਾ ਉਸਦੇ ਦਾਦਾ ਜੀ ਵਰਤਿਆ ਕਰਦੇ ਸਨ। ਉਨ੍ਹਾਂ ਦਾ ਕਾਫ਼ੀ ਗੰਜ ਦੂਰ ਹੋ ਗਿਆ ਸੀ। ਇਕ ਲੋਸ਼ਨ ਹੁੰਦਾ ਹੈ ਜਿਹੜਾ ਖੀਰੇ ਨੂੰ ਬਰਾਂਡੀ ਵਿਚ ਭਗੋ ਕੇ ਤਿਆਰ ਕੀਤਾ ਜਾਂਦਾ ਹੈ। ਅੰਕਲ ਨੇ ਆਖਿਆ ਉਹ ਜ਼ਰੂਰ ਇਹ ਲੋਸ਼ਨ ਵਰਤੇਗਾ।

ਦਾਦੀ ਮਾਂ ਨੇ ਇਕ ਹਫ਼ਤੇ ਲਈ ਲੋਸ਼ਨ ਤਿਆਰ ਕਰ ਦਿੱਤਾ। ਬੋਤਲ ਵਿਚ ਪਾ ਕੇ ਅੰਕਲ ਨੂੰ ਦੇ ਦਿੱਤਾ ਅਤੇ ਆਖਿਆ ਕਿ ਉਹ ਸਵੇਰੇ ਸ਼ਾਮੀ ਇਸਨੂੰ ਆਪਣੇ ਗੰਜ ਤੇ ਮਲ ਲਿਆ ਕਰੇ।

ਅਗਲੇ ਦਿਨ ਦਾਦੀ ਮਾਂ ਨੇ ਵੇਖਿਆ ਕਿ ਬੋਤਲ ਵਿਚ ਕੇਵਲ ਖੀਰੇ ਹੀ ਪਏ ਹੋਏ ਸਨ ਅਤੇ ਅੰਕਲ ਨੇ ਸਾਰੀ ਬਰਾਂਡੀ ਪੀ ਲਈ ਸੀ।

ਅੰਕਲ ਕੇਨ ਨੂੰ ਸੀਟੀਆਂ ਵਜਾਉਣ ਦੀ ਆਦਤ ਸੀ।

ਜੇਬ੍ਹ ਵਿਚ ਹੱਥ ਪਾ ਕੇ, ਉਹ ਘਰ ਦੇ ਅੰਦਰ ਬਾਹਰ ਤੇ ਬਾਗ਼ ਵਿਚ ਘੁੰਮਦਾ ਰਹਿੰਦਾ। ਕੋਈ ਕੰਮ ਕਰਨ ਨੂੰ ਨਹੀਂ। ਉਹ ਕਈ ਵਾਰੀ ਸੜਕ ਉਤੇ ਨਿਕਲ ਜਾਂਦਾ ਅਤੇ ਹੋਲੀ–ਹੋਲੀ ਸੀਟੀਆਂ ਮਾਰਦਾ ਰਹਿੰਦਾ।

ਸੀਟੀ ਦੀ ਆਵਾਜ਼ ਅਕਸਰ ਇਕੋ ਜਿਹੀ ਹੁੰਦੀ, ਬੇਸੁਰੀ, ਪਰ ਅੰਕਲ ਆਪ ਇਸਦਾ ਖ਼ੂਬ ਅਨੰਦ ਮਾਣਦਾ।

"ਅੱਜ ਸੀਟੀ ਦੀ ਕਿਹੋ ਜਿਹੀ ਆਵਾਜ਼ ਹੈ, ਅੰਕਲ, ਮੈਂ ਉਸਨੂੰ ਪੁੱਛਿਆ।

"ਤੂੰ ਬੰਦਾ ਏਂ। ਕੀ ਤੈਨੂੰ ਇਸਦੀ ਪਹਿਚਾਣ ਨਹੀਂ।

ਅਗਲੀ ਵਾਰੀ ਅੰਕਲ ਫਿਰ ਉਹੋ ਸੁਰ ਕੱਢਦਾ। ਮੈਂ ਆਖਿਆ ਫਿਰ ਉਹੋ ਆਵਾਜ਼।"

"ਨਹੀਂ! ਨਹੀਂ! ਇਹ ਡੈਨੀ ਬੁਆਏ ਹੈ। ਕੀ ਤੂੰ ਫ਼ਰਕ ਨਹੀਂ ਸਮਝ ਸਕਦਾ?"

ਅਤੇ ਉਹ ਸੀਟੀਆਂ ਵਜਾਉਂਦਾ ਤੁਰਦਾ ਜਾਂਦਾ।

ਕਈ ਵਾਰੀ ਦਾਦੀ ਮਾਂ ਨੂੰ ਗੁੱਸਾ ਚੜ੍ਹ ਜਾਂਦਾ।

"ਕੇਨ ਕੀ ਤੂੰ ਸ਼ੀਟੀਆਂ ਮਾਰਨੀਆਂ ਬੰਦ ਨਹੀਂ ਕਰ ਸਕਦਾ। ਇਹ ਮੈਨੂੰ ਭੱਦੀਆਂ ਲਗਦੀਆਂ ਨੇ। ਤੂੰ ਗਾਣਾ ਕਿਉਂ ਨਹੀਂ ਗਾਉਂਦਾ। ਤਬਦੀਲੀ ਲਈ ਹੀ ਸਹੀ।"

"ਮੈਨੂੰ ਗਾਣਾ ਨਹੀਂ ਆਉਂਦਾ ਇਹ ਬਲਿਊ ਡਾਨ੍ਹਬੇ ਹੈ। ਇਸ ਵਿਚ ਸ਼ਬਦ ਕੋਈ ਨਹੀਂ। ਅਤੇ ਉਹ ਨੱਚਦਾ–ਟੱਪਦਾ ਰਸੋਈ ਵਿਚ ਜਾ ਵੜਦਾ।

"ਹਾਂ ਤੇ ਤੂੰ ਸੀਟੀਆਂ ਵੀ ਮਾਰ ਸਕਦਾ ਏਂ ਤੇ ਨੱਚ ਵੀ ਸਕਦਾ ਏਂ, ਪਰ ਬਰਾਂਡੇ ਵਿਚ।" ਦਾਦੀ ਮਾਂ ਨੇ ਆਖਿਆ। ਮੈਂ ਰਸੋਈ ਵਿਚ ਤੈਨੂੰ ਸੀਟੀਆਂ ਨਹੀਂ ਮਾਰਨ ਦੇਵਾਂਗੀ। ਇਸ ਤਰ੍ਹਾਂ ਮੈਂ ਚੰਗਾ ਖਾਣਾ ਨਹੀਂ ਬਣਾ ਸਕਦੀ।"

ਜਦ ਅੰਕਲ ਕੇਨ ਨੇ ਇਕ ਖਰਾਬ ਦੰਦ ਡਾਕਟਰ ਕੋਲੋਂ ਕੱਢਵਾਇਆ ਅਸੀਂ ਸੋਚਿਆ ਹੁਣ ਉਹ ਸੀਟੀਆਂ ਨਹੀਂ ਮਾਰ ਸਕੇਗਾ। ਪਰ ਉਸਨੇ ਜ਼ੋਰ ਜ਼ੋਰ ਦੀ ਸੀਟੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ।

ਇਕ ਦਿਨ, ਉਹ ਜੇਬ੍ਹ ਵਿਚ ਹੱਥ ਪਾਈ ਸੜਕ ਤੇ ਟਹਿਲ ਰਿਹਾ ਸੀ। ਬਿਨਾਂ ਕਿਸੇ ਕੰਮ ਦੇ ਉਹ ਸੀਟੀਆਂ ਮਾਰਦਾ ਤੁਰਦਾ ਜਾ ਰਿਹਾ ਸੀ। ਇਕ ਕੁੜੀ ਸਾਈਕਲ ਤੇ ਚੜ੍ਹੀ ਉਸ ਕੋਲੋਂ ਲੰਘੀ। ਉਹ ਅਚਾਨਕ ਰੁਕ ਗਈ। ਸਾਈਕਲ ਤੋਂ ਉਤਰੀ ਅਤੇ ਅੰਕਲ ਦਾ ਰਾਹ ਰੋਕ ਕੇ ਖਲੋ ਗਈ।

"ਜੇ ਤੂੰ ਮੈਨੂੰ ਵੇਖ ਕੇ ਹਰ ਵਾਰੀ ਸੀਟੀਆਂ ਮਾਰੇਂਗਾ, ਕੈਨਿਥ ਬੌਂਡ", ਉਸਨੇ ਆਖਿਆ। ਮੈਂ ਤੇਰੀ ਮੁਰੰਮਤ ਆਪਣੇ ਭਰਾ ਕੋਲੋਂ ਕਰਾਵਾਂਗੀ।"

ਅੰਕਲ ਕੇਨ ਦਾ ਚਿਹਰਾ ਲਾਲ ਸੁਰਖ ਹੋ ਗਿਆ। "ਮੈਂ ਤੈਨੂੰ ਵੇਖ ਕੇ ਸੀਟੀਆਂ ਥੋੜ੍ਹਾ ਹੀ ਮਾਰਦਾ ਹਾਂ।" ਉਸਨੇ ਆਖਿਆ।

"ਪਰ ਮੈਂ ਕਿਸੇ ਹੋਰ ਨੂੰ ਤਾਂ ਸੜਕ ਤੇ ਵੇਖਦੀ ਨਹੀਂ।"

"ਮੈਂ ਤਾਂ ਸੀਟੀ ਵਜਾ ਰਿਹਾ ਸਾਂ, ਖੁਦਾ ਬਚਾਈ ਰੱਖੇ।" "ਕੀ ਤੈਨੂੰ ਸਮਝ ਨਹੀਂ ਆਉਂਦੀ।"



# ਅੰਕਲ ਕੇਨ ਨੂੰ ਨੌਕਰੀ ਮਿਲ ਗਈ

"ਸਾਨੂੰ ਕੇਨ ਬਾਰੇ ਕੁਝ ਸੋਚਣਾ ਚਾਹੀਦਾ ਹੈ।" ਦਾਦੀ ਮਾਂ ਨੇ ਸਾਰੇ ਮਿਲਣ ਵਾਲਿਆਂ ਨੂੰ ਕਹਿਣਾ ਸ਼ੁਰੂ ਕਰ ਦਿੱਤਾ।

ਮੈਂ ਉਸਦੇ ਕੋਲ ਰਸੋਈ ਵਿਚ ਖਲੋਤਾ ਹੋਇਆ ਸਾਂ, ਮਟਰ ਛਿਲ ਰਿਹਾ ਸਾਂ ਅਤੇ ਇਕ ਦੋ ਦਾਣੇ ਮੂੰਹ ਵਿਚ ਵੀ ਸੁੱਟ ਲੈਂਦਾ। ਸਿਆਣੀ ਬਿੱਲੀ ਸੂਜ਼ੀ ਇਕ ਪਾਸੇ ਰੱਖੀ ਅਲਮਾਰੀ ਉਤੇ ਬੈਠੀ ਹੋਈ ਸੀ। ਉਸ ਦੀਆਂ ਅੱਖਾਂ ਦਾਦੀ ਮਾਂ ਤੇ ਟਿੱਕੀਆਂ ਹੋਈਆਂ ਸਨ ਜਿਹੜੀ ਆਇਰਸ ਦੀ ਸੁਆਦਲੀ ਭਾਜੀ ਬਣਾ ਰਹੀ ਸੀ। ਸੂਜ਼ੀ ਨੂੰ ਇਹ ਭਾਜੀ ਬਹੁਤ ਪਸੰਦ ਸੀ।

"ਇਹ ਗੱਲ ਨਹੀਂ ਕਿ ਕੇਨ ਦਾ ਮੈਨੂੰ ਇਥੇ ਰਹਿਣਾ ਪਸੰਦ ਨਹੀ," ਦਾਦੀ ਮਾਂ ਨੇ ਆਖਿਆ,"ਅਤੇ ਮੈਨੂੰ ਉਸ ਕੋਲੋਂ ਪੈਸੇ ਲੈਣ ਦੀ ਵੀ ਲੋੜ ਨਹੀਂ। ਪਰ ਕੀ ਇਕ ਸਿਹਤਮੰਦ ਜੁਆਨ ਮਰਦ ਦਾ ਵਿਹਲਾ ਰਹਿਣਾ ਠੀਕ ਹੈ, ਉਹ ਵੀ ਲੰਬੇ ਸਮੇਂ ਲਈ।"

"ਕੀ ਅੰਕਲ ਕੇਲ ਜੁਆਨ ਹੈ?" ਦਾਦੀ ਮਾਂ?

"ਉਹ ਬਸ ਚਾਲ੍ਹੀਆਂ ਵਰ੍ਹਿਆਂ ਦਾ ਤਾਂ ਹੈ। ਸਾਰੇ ਇਹੋ ਆਖਦੇ ਨੇ ਕਿ ਉਹ ਜਿਉਂ ਜਿਉਂ ਵੱਡਾ ਹੁੰਦਾ ਜਾਏਗਾ, ਸੁਧਰ ਜਾਏਗਾ।

"ਉਹ ਆਂਟੀ ਮਾਬੇਲ ਕੋਲ ਜਾ ਕੇ ਕਿਉਂ ਨਹੀਂ ਰਹਿੰਦਾ।"

"ਉਹ ਕਦੀ ਕਦੀ ਆਂਟੀ ਮਾਬੇਲ ਕੋਲ ਜਾ ਕੇ ਰਹਿੰਦਾ ਹੈ, ਉਹ ਆਂਟੀ ਐਮਲੀ ਅਤੇ ਆਂਟੀ ਬੇਰੀਅਲ ਕੋਲ ਵੀ ਚਲਾ ਜਾਂਦਾ ਹੈ। ਉਸਦੀ ਮੁਸ਼ਕਲ ਇਹ ਹੈ ਕਿ ਉਸ ਦੀਆਂ ਕਈ ਸ਼ੁਦਾਈ ਭੈਣਾਂ ਨੇ, ਜਿਹੜੀਆਂ ਉਸ ਕੋਲ ਰਹਿਣਾ ਚਾਹੁੰਦੀਆਂ ਨੇ। ਉਨ੍ਹਾਂ ਦੇ ਪਤੀ ਦੇਵ ਖਾਂਦੇ ਪੀਂਦੇ ਬੰਦੇ ਨੇ ਜਿਹੜੇ ਕੇਨ ਨੂੰ ਆਪਣੇ ਕੋਲ ਰਖ ਕੇ ਉਸਦਾ ਖਰਚਾ ਬਰਦਾਸ਼ਤ ਕਰ ਸਕਦੇ ਨੇ। ਇਸ ਲਈ ਕੇਨ ਤਿੰਨ ਮਹੀਨੇ ਐਮਲੀ ਕੋਲ ਰਹਿੰਦਾ ਹੈ ਤੇ ਤਿੰਨ ਮਹੀਨੇ ਮੇਰੇ ਕੋਲ। ਇਸ ਤਰ੍ਹਾਂ ਉਹ ਸਾਰਾ ਸਾਲ ਮਹਿਮਾਨ ਬਣ ਕੇ ਗੁਜ਼ਾਰ ਦਿੰਦਾ ਹੈ। ਇਸੇ ਲਈ ਉਸਨੂੰ ਰੋਜ਼ੀ ਕਮਾਉਣ ਦੀ ਚਿੰਤਾ ਨਹੀਂ।"

"ਇਸ ਤਰ੍ਹਾਂ ਤਾਂ ਉਹ ਬਹੁਤ ਖੁਸ਼ਕਿਸਮਤ ਹੋਇਆ।" ਮੈਂ ਆਖਿਆ।

"ਪਰ ਉਹਦੇ ਹਮੇਸ਼ਾ ਲਈ ਇਹੋ ਜਿਹੇ ਦਿਨ ਨਹੀਂ ਰਹਿਣਗੇ। ਮਾਬੇਲ ਪਹਿਲਾਂ ਹੀ

ਨਿਊਜ਼ੀਲੈਂਡ ਜਾਣ ਦੀ ਤਿਆਰੀ ਕਰ ਰਹੀ ਹੈ ਅਤੇ ਜਦ ਹਿੰਦੁਸਤਾਨ ਆਜ਼ਾਦ ਹੋ ਗਿਆ – ਇਕ ਦੋ ਸਾਲਾਂ ਵਿਚ, ਉਨ੍ਹਾਂ ਦੇ ਪਤੀ ਕਿਉਂਕਿ ਫੌਜ਼ ਵਿਚ ਹਨ, ਇਸ ਲਈ ਉਹ ਵੀ ਬਾਕੀ ਦੇ ਅੰਗਰੇਜ਼ ਅਫਸਰਾਂ ਨਾਲ ਚਲੇ ਜਾਣਗੇ।"

" ਕੀ ਅੰਕਲ ਕੇਨ ਉਨ੍ਹਾਂ ਨਾਲ ਇੰਗਲੈਂਡ ਨਹੀਂ ਜਾ ਸਕਦਾ?"

"ਉਸਨੂੰ ਪਤਾ ਹੈ ਕਿ ਇੰਗਲੈਂਡ ਜਾ ਕੇ ਉਸਨੂੰ ਕੰਮ ਕਰਨਾ ਪਏਗਾ। ਜਦ ਤੇਰੀਆਂ ਆਂਟੀਆਂ ਨੂੰ ਉਥੇ ਜਾ ਕੇ ਬਿਨ੍ਹਾਂ ਨੌਕਰਾਂ ਦੇ ਆਪ ਕੰਮ ਕਰਨਾ ਪਏਗਾ ਤਾਂ ਉਹ ਅੰਕਲ ਕੇਨ ਨੂੰ ਜ਼ਿਆਦਾ ਚਿਰ ਆਪਣੇ ਕੋਲ ਨਹੀਂ ਰਖ ਸਕਣਗੀਆਂ। ਫਿਰ ਕੇਨ ਦਾ ਇੰਗਲੈਂਡ ਜਾਂ ਨਿਊਜ਼ੀਲੈਂਡ ਜਾਣ ਦਾ ਕਿਰਾਇਆ ਕੌਣ ਖਰਚੇਗਾ?"

"ਜੇ ਉਹ ਨਹੀਂ ਜਾ ਸਕਦਾ ਤਾਂ, ਫਿਰ ਉਹ ਦਾਦੀ ਮਾਂ ਤੇਰੇ ਕੋਲ ਹੀ ਰਹੇਗਾ। ਤੂੰ ਤਾਂ ਇਥੇ ਹੀ ਰਹੇਂਗੀ। ਕੀ ਨਹੀਂ ?"

"ਹਮੇਸ਼ਾ ਲਈ ਨਹੀਂ, ਉਦੋਂ ਤਕ ਜਦੋਂ ਤਕ ਮੈਂ ਜੀਊਂਦੀ ਹਾਂ।"

"ਕੀ ਤੂੰ ਇੰਗਲੈਂਡ ਨਹੀਂ ਜਾਏਂਗੀ?"

"ਨਹੀਂ, ਮੈਂ ਇਥੇ ਹੀ ਵੱਡੀ ਹੋਈ ਹਾਂ। ਮੈਂ ਤਾਂ ਉਨ੍ਹਾਂ ਰੁੱਖਾਂ ਵਾਂਗ ਹਾਂ ਜਿਨ੍ਹਾਂ ਦੀਆਂ ਜੜ੍ਹਾਂ ਧਰਤੀ ਵਿਚ ਹਨ। ਮੈਂ ਨਹੀਂ ਜਾਵਾਂਗੀ, ਘੱਟੋ ਘੱਟ ਉਦੋਂ ਤਕ ਪੁਰਾਣੇ ਰੁੱਖ ਵਾਂਗ। ਮੈਂ ਵੀ ਉਸੇ ਵਾਂਗ ਹੁਣ ਬਿਨਾਂ ਪੱਤਿਆਂ ਤੋਂ ਹਾਂ। ਜਦ ਤੂੰ ਜੁਆਨ ਹੋਏਂਗਾ ਤਾਂ ਤੂੰ ਵੀ ਚਲਾ ਜਾਵੀਂ, ਸ਼ਾਇਦ ਤੈਨੂੰ ਇੰਗਲੈਂਡ ਜਾ ਕੇ ਸਕੂਲ ਦੀ ਪੜ੍ਹਾਈ ਪੂਰੀ ਕਰਨੀ ਪਵ੍ਹੇ।"

"ਪਰ ਮੈਂ ਤਾਂ ਇਥੇ ਹੀ ਪੜ੍ਹਾਈ ਖਤਮ ਕਰਨਾ ਚਾਹਾਂਗਾ। ਮੈਂ ਛੁੱਟੀਆਂ ਤੇਰੇ ਕੋਲ ਹੀ ਗੁਜਾਰਾਂਗਾ। ਜੇ ਮੈਂ ਇੰਗਲੈਂਡ ਚਲਾ ਗਿਆ, ਤਾਂ ਤੇਰਾ ਧਿਆਨ ਕੌਣ ਰੱਖੇਗਾ ਜਦ ਤੂੰ ਬੁੱਢੀ ਹੋ ਜਾਏਂਗੀ?"

"ਮੈਂ ਹੁਣ ਵੀ ਤਾਂ ਬੁੱਢੀ ਹੀ ਹਾਂ, ਸੱਠਾਂ ਤੋਂ ਉਪਰ।"

"ਕੀ ਇਹ ਕੋਈ ਉਮਰ ਹੈ। ਅੰਕਲ ਕੇਨ ਤੋਂ ਤੂੰ ਥੋੜ੍ਹੀ ਜਿੰਨੀ ਹੀ ਵੱਡੀ ਏਂ। ਅਤੇ ਜਦ ਤੂੰ ਆਪ ਬੁੱਢੀ ਹੋ ਗਈ ਤਾਂ ਫਿਰ ਅੰਕਲ ਕੇਨ ਦਾ ਕਿਸ ਤਰ੍ਹਾਂ ਧਿਆਨ ਰੱਖੇਂਗੀ?"

"ਉਹ ਜੇ ਹਿੰਮਤ ਕਰੇ ਤਾਂ ਆਪਣੀ ਦੇਖ–ਭਾਲ ਆਪਣੇ ਆਪ ਕਰ ਸਕਦਾ ਹੈ। ਹੁਣ ਸਹੀ ਵਕਤ ਹੈ ਕਿ ਉਹ ਕੋਈ ਕੰਮ ਕਰੇ। ਉਸਨੂੰ ਹੁਣ ਨੌਕਰੀ ਲੱਭਣੀ ਚਾਹੀਦੀ ਹੈ।"

ਮੈਂ ਡੂੰਘੀਆਂ ਸੋਚਾਂ ਵਿਚ ਲੀਨ ਹੋ ਗਿਆ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਅੰਕਲ ਕੇਨ ਨੂੰ ਕਿਥੇ ਨੌਕਰੀ ਮਿਲੇਗੀ? ਹੋਰ ਕੋਈ ਉਸ ਬਾਰੇ ਕੀ ਸੋਚ ਸਕਦਾ ਹੈ। ਉਹ ਕਿਹੜਾ ਕੰਮ ਕਰ ਸਕਦਾ ਹੈ। ਆਯਾ ਨੇ ਇਹ ਸੁਝਾਅ ਦਿੱਤਾ ਸੀ।

"ਗੁਲਸ਼ਨ ਦੀ ਮਹਾਰਾਣੀ ਨੂੰ ਇਕ ਮਾਸਟਰ ਦੀ ਲੋੜ ਹੈ, ਉਹ ਉਹਦੇ ਬੱਚੇ ਪੜ੍ਹਾ ਸਕਦਾ ਹੈ,"

ਉਸਨੇ ਆਖਿਆ, ਬਸ ਇਕ ਮੁੰਡਾ ਤੇ ਇਕ ਕੁੜੀ।"

"ਤੈਨੂੰ ਕਿਸ ਤਰ੍ਹਾਂ ਪਤਾ ਹੈ," ਦਾਦੀ ਮਾਂ ਨੇ ਪੁੱਛਿਆ।

"ਮੈਨੂੰ ਬੱਚਿਆਂ ਦੀ ਆਯਾ ਕੋਲੋਂ ਪਤਾ ਚਲਿਆ ਹੈ। ਨਿੱਕੇ ਜਿਹੇ ਕੰਮ ਲਈ ਉਸਨੂੰ ਦੋ ਸੌ ਰੁਪਏ ਮਹੀਨਾ ਮਿਲ ਜਾਣਗੇ। ਸਿਰਫ਼ ਦੋ ਘੰਟੇ ਸਵੇਰੇ।"

"ਇਹ ਤਾਂ ਅੰਕਲ ਕੇਨ ਲਈ ਠੀਕ ਰਹੇਗਾ।" ਮੈਂ ਆਖਿਆ।

"ਹਾਂ, ਬੜੀ ਚੰਗੀ ਗੱਲ ਹੈ।" ਦਾਦੀ ਮਾਂ ਨੇ ਆਖਿਆ।

"ਅਸੀਂ ਕੇਨ ਨੂੰ ਅਰਜ਼ੀ ਦੇਣ ਲਈ ਆਖਾਂਗੇ। ਉਸਨੂੰ ਚਾਹੀਦਾ ਹੈ ਕਿ ਉਹ ਆਪ ਉਨ੍ਹਾਂ ਨੂੰ ਮਿਲੇ। ਮਹਾਰਾਣੀ ਬਹੁਤ ਚੰਗੀ ਔਰਤ ਹੈ।"

ਅੰਕਲ ਕੇਨ ਨੌਕਰੀ ਪਤਾ ਕਰਨ ਲਈ ਮੰਨ ਗਿਆ। ਜਦ ਉਹ ਮਹਾਰਾਣੀ ਦੇ ਘਰ ਗਿਆ ਤਾਂ ਮਹਾਰਾਣੀ ਘਰ ਨਹੀਂ ਸੀ। ਮਹਾਰਾਜਾ ਸਾਹਿਬ ਨੇ ਕੇਨ ਦੀ ਇੰਟਰਵੀਊ ਲਈ।

"ਕੀ ਤੂੰ ਟੈਨਸ ਖੇਡਦਾ ਏਂ?" ਮਹਾਰਾਜਾ ਸਾਹਿਬ ਨੇ ਪੁੱਛਿਆ।

"ਜੀ ਹਾਂ, ਅੰਕਲ ਕੇਨ ਨੇ ਆਖਿਆ। ਉਸਨੂੰ ਯਾਦ ਆ ਗਿਆ ਸੀ ਕਿ ਉਸਨੇ ਆਪਣੇ ਸਕੂਲ ਦੇ ਦਿਨਾਂ ਵਿਚ ਥੋੜ੍ਹੀ ਜਿੰਨੀ ਟੈਨਸ ਖੇਡੀ ਸੀ।

"ਫਿਰ ਤਾਂ ਮੈਂ ਤੈਨੂੰ ਨੌਕਰੀ ਤੇ ਰਖ ਲੈਂਦਾ ਹਾਂ–ਮੈਨੂੰ ਚੰਗੇ ਖਿਡਾਰੀ ਕੀ ਲੋੜ ਸੀ ਤਾਂ ਜੋ ਅਸੀਂ ਡਬਲ ਮੈਚ ਖੇਡ ਸਕੀਏ, ਕੀ ਤੂੰ ਕੈਂਬਰਿਜ ਵਿਚ ਪੜ੍ਹਿਆ ਏਂ?"

"ਨਹੀਂ, ਮੈਂ ਆਕਸਫੋਰਡ ਵਿਚ ਪੜ੍ਹਿਆ ਹਾਂ।" ਅੰਕਲ ਕੇਨ ਨੇ ਆਖਿਆ।

ਮਹਾਰਾਜਾ ਸਾਹਿਬ ਬਹੁਤ ਪ੍ਰਭਾਵਿਤ ਹੋਏ। ਆਕਸਫੋਰਡ ਦਾ ਪੜ੍ਹਿਆ ਹੋਇਆ, ਜਿਹੜਾ ਟੈਨਸ ਵੀ ਖੇਡ ਸਕਦਾ ਹੈ। ਇਹੋ ਜਿਹਾ ਤਾਂ ਮਾਸਟਰ ਉਨ੍ਹਾਂ ਨੂੰ ਆਪਣੇ ਬੱਚਿਆਂ ਲਈ ਚਾਹੀਦਾ ਸੀ।

ਜਦ ਅੰਕਲ ਕੇਨ ਨੇ ਦਾਦੀ ਮਾਂ ਨੂੰ ਇੰਟਰਵੀਊ ਦੀ ਗੱਲ ਸੁਣਾਈ, ਤਾਂ ਉਸ ਆਖਿਆ,"ਪਰ ਤੂੰ ਤਾਂ ਕਦੀ ਆਕਸਫੋਰਡ ਗਿਆ ਨਹੀਂ, ਕੇਨ, ਤੂੰ ਇਹ ਕਿਸ ਤਰ੍ਹਾਂ ਕਹਿ ਦਿੱਤਾ।"

"ਸੱਚ, ਮੈਂ ਆਕਸਫੋਰਡ ਗਿਆ ਹਾਂ, ਤੈਨੂੰ ਯਾਦ ਨਹੀਂ, ਮੈਂ ਉਥੇ ਤੇਰੇ ਭਰਾ ਜ਼ਿਮ ਨਾਲ ਦੋ ਸਾਲ ਰਿਹਾ ਹਾਂ?"

"ਹਾਂ ਪਰ ਤੂੰ ਤਾਂ ਉਥੇ ਉਸਦੀ ਪੱਫ ਚਲਾਉਣ ਵਿਚ ਸਹਾਇਤਾ ਕਰਦਾ ਰਿਹਾ ਏਂ। ਤੂੰ ਤਾਂ ਯੂਨੀਵਰਸਿਟੀ ਦੀ ਸ਼ਕਲ ਨਹੀਂ ਵੇਖੀ।"

"ਹਾਂ, ਮਹਾਰਾਜਾ ਸਾਹਿਬ ਨੇ ਮੈਨੂੰ ਇਹ ਤਾਂ ਨਹੀਂ ਪੁੱਛਿਆ ਕਿ ਮੈਂ ਯੂਨੀਵਰਸਿਟੀ ਵਿਚ ਪੜ੍ਹਦਾ ਰਿਹਾ ਹਾਂ। ਉਨ੍ਹਾਂ ਪੁੱਛਿਆ ਕੀ ਮੈਂ ਕੈਂਬਰਿਜ ਗਿਆ ਹਾਂ। ਮੈਂ ਕਿਹਾ ਨਹੀਂ, ਆਕਸਫੋਰਡ। ਇਹ ਗੱਲ ਤਾਂ ਬਿਲਕੁਲ ਸੱਚੀ ਹੈ। ਉਨ੍ਹਾਂ ਮੈਨੂੰ ਇਹ ਵੀ ਨਹੀਂ ਪੁੱਛਿਆ ਕਿ ਮੈਂ ਆਕਸਫੋਰਡ ਵਿਚ ਕੀ ਕਰਦਾ ਰਿਹਾ ਹਾਂ। ਇਸ ਨਾਲ ਕੀ ਫ਼ਰਕ ਪੈਂਦਾ ਹੈ? ਅਤੇ ਕੇਨ ਸੀਟੀਆਂ ਮਾਰਦਾ ਟਹਿਲਦਾ ਟਹਿਲਦਾ ਬਾਹਰ ਨਿਕਲ ਗਿਆ।

ਸਾਨੂੰ ਬੜੀ ਹੈਰਾਨੀ ਹੋਈ ਜਦ ਸਾਨੂੰ ਪਤਾ ਚਲਿਆ ਕਿ ਅੰਕਲ ਕੇਨ ਬੜੀ ਕਾਮਯਾਬੀ

ਨਾਲ ਆਪਣਾ ਕੰਮ ਕਰ ਰਿਹਾ ਹੈ। ਪਰ ਸ਼ੁਰੂ ਸ਼ੁਰੂ ਵਿਚ ਹੀ ਉਸਨੇ ਕੰਮ ਵਿਚ ਦਿਲਚਸਪੀ ਦਿਖਾਈ।

ਮਹਾਰਾਜਾ ਸਾਹਿਬ ਟੈਨਸ ਦੇ ਕੋਈ ਬਹੁਤ ਚੰਗੇ ਖਿਡਾਰੀ ਨਹੀਂ ਸਨ। ਇਸ ਲਈ ਉਨ੍ਹਾਂ ਨੂੰ ਇਹ ਵੇਖ ਕੇ ਬਹੁਤ ਖੁਸ਼ੀ ਹੋਈ ਕਿ ਉਨ੍ਹਾਂ ਤੋਂ ਵੀ ਕੋਈ ਘਟੀਆ ਖਿਡਾਰੀ ਹੈ। ਇਸ ਲਈ ਮਹਾਰਾਜਾ ਸਾਹਿਬ ਦਾ ਦੂਜਾ ਭਾਈਵਾਰ ਬਣਨ ਦੀ ਬਜਾਏ ਅੰਕਲ ਕੇਨ ਉਨ੍ਹਾਂ ਦਾ ਇਕੋ ਇਕ ਵਿਰੋਧੀ ਖਿਡਾਰੀ ਬਣ ਗਿਆ। ਜਦ ਤਕ ਉਹ ਮਹਾਰਾਜਾ ਸਾਹਿਬ ਕੋਲੋਂ ਹਾਰਦਾ ਰਿਹਾ ਉਸਨੂੰ ਆਪਣੀ ਨੌਕਰੀ ਦਾ ਕੋਈ ਡਰ ਨਹੀਂ ਸੀ।

ਟੈਨਸ ਮੈਚਾਂ ਦੇ ਨਾਲ ਨਾਲ, ਅੰਕਲ ਕੇਨ ਮਹਾਰਾਜਾ ਸਾਹਿਬ ਨਾਲ ਬੱਤਖਾਂ ਦਾ ਸ਼ਿਕਾਰ ਖੇਡਣ ਵੀ ਜਾਇਆ ਕਰਦਾ ਸੀ। ਉਹ ਕੇਵਲ ਥੋੜ੍ਹਾ ਸਮਾਂ ਹੀ ਬੱਚਿਆਂ ਨੂੰ ਪੜ੍ਹਾਉਣ, ਲਿਖਾਉਣ ਅਤੇ ਹਿਸਾਬ ਦੇ ਸਵਾਲ ਕਢਾਉਣ ਤੇ ਖਰਚ ਕਰਦਾ। ਕਈ ਵਾਰੀ ਉਹ ਮੈਨੂੰ ਆਪਣੇ ਨਾਲ ਵੀ ਲੈ ਜਾਂਦਾ ਤਾਂ ਜੋ ਮੈਂ ਉਸਨੂੰ ਦੱਸਦਾ ਰਵ੍ਹਾਂ ਕਿ ਉਹ ਸਵਾਲਾਂ ਵਿਚ ਗ਼ਲਤੀ ਕਿਥੇ ਕਰ ਰਿਹਾ ਹੈ। ਅੰਕਲ ਕੇਨ ਨੂੰ ਘਟਾਉ ਦੇ ਸਵਾਲ ਬਹੁਤ ਘੱਟ ਆਉਂਦੇ ਸਨ।

ਮਹਾਰਾਜਾ ਸਾਹਿਬ ਦੇ ਬੱਚੇ ਮੇਰੇ ਕੋਲੋਂ ਛੋਟੇ ਸਨ। ਅੰਕਲ ਕੇਨ ਉਨ੍ਹਾਂ ਨੂੰ ਇਹ ਕਹਿ ਕੇ ਮੇਰੇ ਕੋਲ ਛੱਡ ਜਾਂਦਾ, "ਵੇਖੀਂ ਇਹ ਬੱਚੇ ਸਵਾਲ ਠੀਕ ਠੀਕ ਕੱਢਣ, ਰੱਸਟੀ।" ਅਤੇ ਉਹ ਆਪ ਟੈਨਸ ਕੋਰਟ ਵਿਚ ਟਹਿਲਣ ਚਲਾ ਜਾਂਦਾ। ਆਦਤ ਅਨੁਸਾਰ ਜੇਬ੍ਹ ਵਿਚ ਹੱਥ ਪਾਏ, ਬਿਨ੍ਹਾਂ ਸੁਰ ਦੇ ਸੀਟੀਆਂ ਮਾਰਦਾ।

ਜੇਕਰ ਉਸਦੇ ਸ਼ਿਸ਼ਾਂ ਦੇ ਇਕੋ ਤਰ੍ਹਾਂ ਦੇ ਸਵਾਲਾਂ ਦੇ ਜਵਾਬ ਵੱਖ ਵੱਖ ਹੁੰਦੇ ਤਾਂ ਵੀ ਉਹ ਉਨ੍ਹਾਂ ਨੂੰ ਸ਼ਾਬਾਸ਼ ਦਿੰਦਾ। "ਮੈਨੂੰ ਬੜੀ ਖੁਸ਼ੀ ਹੈ ਕਿ ਤੁਸੀਂ ਬੜੀ ਮਿਹਨਤ ਨਾਲ ਪੜ੍ਹ ਰਹੇ ਹੋ। ਤੁਹਾਡੇ ਵਿਚੋਂ ਇਕ ਦੇ ਸਵਾਲ ਠੀਕ ਨੇ ਤੇ ਦੂਜੇ ਦੇ ਗ਼ਲਤ, ਪਰ ਮੈਂ ਤੁਹਾਡਾ ਹੌਂਸਲਾ ਨਹੀਂ ਤੋੜਨਾ ਚਾਹੁੰਦਾ ਕਿ ਤੁਹਾਨੂੰ ਦੱਸਾਂ ਕਿ ਕੌਣ ਗ਼ਲਤ ਹੈ ਤੇ ਕੌਣ ਸਹੀ।"

ਪਰ ਮਗਰੋਂ ਜਦ ਅਸੀਂ ਘਰ ਮੁੜ ਰਹੇ ਹੁੰਦੇ ਤਾ ਉਹ ਮੇਰੇ ਕੋਲੋਂ ਪੁੱਛਦਾ :

"ਕਿਸਦਾ ਜਵਾਬ ਠੀਕ ਸੀ, ਰਸੱਟੀ?"

"ਅੰਕਲ ਕੇਨ ਦੋਹਾਂ ਦੇ ਜਵਾਬ ਗ਼ਲਤ ਸਨ।"

ਅੰਕਲ ਕੇਲ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਜੇ ਉਸਨੇ ਟੈਨਸ ਵਿਚ ਮਹਾਰਾਜਾ ਸਾਹਿਬ ਨੂੰ ਨਾ ਹਰਾਇਆ ਹੁੰਦਾ ਤਾਂ ਉਸ ਦੀ ਨੌਕਰੀ ਕਾਇਮ ਰਹਿਣੀ ਸੀ।

ਇਹ ਨਹੀਂ ਕਿ ਅੰਕਲ ਕੇਨ ਮਹਾਰਾਜਾ ਸਾਹਿਬ ਕੋਲੋਂ ਕੋਈ ਖੇਡ ਜਿੱਤਣਾ ਚਾਹੁੰਦਾ ਸੀ ਪਰ ਉਸਨੇ ਮਹਾਰਾਜਾ ਸਾਹਿਬ ਦੇ ਸਕੱਤਰਾਂ ਤੇ ਮਹਿਮਾਨਾਂ ਨਾਲ ਟੈਨਸ ਖੇਡ ਖੇਡ ਕੇ ਪ੍ਰਬੀਨਤਾ ਪ੍ਰਾਪਤ ਕਰ ਲਈ ਸੀ। ਭਾਵੇਂ ਉਹ ਮਹਾਰਾਜਾ ਸਾਹਿਬ ਤੋਂ ਖੇਡ ਹਾਰਨਾ ਚਾਹੁੰਦਾ ਸੀ ਪਰ ਉਸਦੀ ਹਮੇਸ਼ਾ ਜਿੱਤ ਹੀ ਹੁੰਦੀ।

ਮਹਾਰਾਜਾ ਸਾਹਿਬ ਨੂੰ ਗੁੱਸਾ ਆ ਗਿਆ।

"ਮਿਸਟਰ ਬੌਂਡ, ਉਸਨੇ ਲਾਲ ਪੀਲਾ ਹੁੰਦਿਆਂ ਆਖਿਆ। "ਮੈਨੂੰ ਸਮਝ ਨਹੀਂ ਆਉਂਦੀ ਕਿ ਤੂੰ ਹਾਰਨ ਦੀ ਮਹੱਤਤਾ ਕਿਉਂ ਨਹੀਂ ਜਾਣਦਾ। ਅਸੀਂ ਸਾਰੇ ਜਿੱਤ ਨਹੀਂ ਸਕਦੇ। ਹਾਰਨ ਵਾਲਿਆਂ ਤੋਂ ਬਿਨ੍ਹਾਂ ਇਸ ਦੁਨੀਆ ਵਿਚ ਇਸ ਖੇਡ ਦਾ ਕੀ ਬਣੇਗਾ।"

"ਮੈਨੂੰ ਸਖਤ ਅਫ਼ਸੋਸ ਹੈ," ਅੰਕਲ ਕੇਨ ਨੇ ਆਖਿਆ।ਇਹ ਤਾਂ ਐਵੇਂ ਹੀ ਹੋ ਗਿਆ, ਸਮਝ ਹੀ ਨਹੀਂ ਆਈ, ਯੂਅਰ ਹਾਈਨੈਸ।

ਮਹਾਰਾਜਾ ਸਾਹਿਬ ਨੇ ਅੰਕਲ ਕੇਨ ਨੂੰ ਮਾਫ਼ ਕਰ ਦਿਤਾ ਪਰ ਇਕ ਹਫ਼ਤੇ ਮਗਰੋਂ ਫਿਰ ਉਹੋ ਕੁਝ ਹੋਇਆ। ਅੰਕਲ ਕੇਨ ਜਿੱਤ ਗਿਆ ਅਤੇ ਮਹਾਰਾਜਾ ਸਾਹਿਬ ਨੇ ਚੁੱਪ ਚੁਪੀਤਿਆਂ ਟੈਨਸ ਦੀ ਕੋਰਟ ਤਹਿਸ ਨਹਿਸ ਕਰ ਦਿਤੀ।

ਅਗਲੇ ਦਿਨ ਜਦ ਅੰਕਲ ਕੇਨ ਬੱਚਿਆਂ ਨੂੰ ਪੜ੍ਹਾ ਰਿਹਾ ਸੀ ਤਾਂ ਮਹਾਰਾਜਾ ਸਾਹਿਬ ਉਤੋਂ ਪਹੁੰਚ ਗਏ। ਰੋਜ਼ ਵਾਂਗ ਹੀ ਅੰਕਲ ਕੇਨ ਤੇ ਬੱਚੇ ਰੋਕ-ਦੌੜ ਦੀ ਖੇਡ ਵਿਚ ਰੁੱਝੇ ਹੋਏ ਸਨ।

"ਕੱਲ੍ਹ ਤੋਂ ਤੇਰੀ ਨੌਕਰੀ ਤੋਂ ਛੁੱਟੀ, ਮਿਸਟਰ ਬੌਂਡ। ਮੈਂ ਆਪਣੇ ਸਕੱਤਰ ਨੂੰ ਕਹਿ ਦਿੱਤਾ ਹੈ ਕਿ ਉਹ ਇਕ ਮਹੀਨੇ ਦੇ ਨੋਟਿਸ ਦੇ ਬਦਲੇ ਤੈਨੂੰ ਨਕਦ ਤਨਖਾਹ ਦੇ ਦੇਵੇ।"

ਅੰਕਲ ਕੇਨ ਖੁਸ਼ੀ ਖੁਸ਼ੀ, ਹੱਥ ਜੇਬ੍ਹ ਵਿਚ ਪਾਈ, ਸੀਟੀਆਂ ਮਾਰਦਾ ਘਰ ਪਰਤਿਆ।

"ਅੱਜ ਜਲਦੀ ਵਾਪਸ ਆ ਗਿਆ ਏਂ।" ਦਾਦੀ ਮਾਂ ਨੇ ਪੁੱਛਿਆ।

"ਉਨ੍ਹਾਂ ਨੂੰ ਹੁਣ ਮੇਰੀ ਲੋੜ ਨਹੀਂ ਸੀ," ਅੰਕਲ ਕੇਨ ਨੇ ਉਤਰ ਦਿੱਤਾ।

"ਓ, ਚੰਗਾ ਹੋਇਆ, ਫਿਕਰ ਨਾ ਕਰ। ਆ ਜਾ, ਚਾਹ ਪੀ ਲੈ,"

ਦਾਦੀ ਮਾਂ ਨੂੰ ਪਤਾ ਹੋਣਾ ਹੈ ਕਿ ਅੰਕਲ ਕੇਨ ਨੇ ਜ਼ਿਆਦਾ ਚਿਰ ਨੌਕਰੀ ਨਹੀਂ ਕਰਨੀ। ਉਹ ਕਿਸੇ ਦੇ ਪਿੱਛੇ ਪੈਣ ਵਾਲੀ ਤਾਂ ਨਹੀਂ ਸੀ, ਜਿਸ ਤਰ੍ਹਾਂ ਉਸਨੇ ਮਗਰੋਂ ਦੱਸਿਆ," ਆਖਰ ਉਸ ਕੋਸ਼ਿਸ਼ ਤਾਂ ਕੀਤੀ। ਉਸਨੇ ਪਹਿਲੀਆਂ ਨੌਕਰੀਆਂ ਨਾਲੋਂ ਚੰਗੀ ਤੇ ਵਧੇਰੇ ਚਿਰ ਨੌਕਰੀ ਕਰ ਲਈ-ਦੋ ਮਹੀਨੇ,"



# ਅੰਕਲ ਕੇਨ ਨੇ ਕਾਰ ਚਲਾਈ

ਜਦ ਮੈਂ ਅਗਲੀ ਵਾਰੀ ਦੇਹਰਾਦੂਨ ਪਹੁੰਚਿਆਂ ਤਾਂ ਮੋਹਨ ਮੈਨੂੰ ਰੇਲਵੇ ਸਟੇਸ਼ਨ ਤੇ ਹੀ ਮਿਲ ਗਿਆ। ਅਸੀਂ ਸਾਮਾਨ ਸਮੇਤ ਟਾਂਗੇ ਤੇ ਸੁਆਰ ਹੋ ਕੇ, ਨੱਚਦੇ–ਟੱਪਦੇ ਦੇਹਰਾਦੂਨ ਦੀਆਂ ਸ਼ਾਂਤ ਸੜਕਾਂ ਤੋਂ ਹੁੰਦੇ ਹੋਏ ਦਾਦੀ ਮਾਂ ਦੇ ਘਰ ਪਹੁੰਚ ਗਏ।

"ਮੋਹਨ, ਕੋਈ ਨਵੀਂ ਗੱਲਬਾਤ ਸੁਣਾ।"

"ਕੋਈ ਖਾਸ ਗੱਲ ਨਹੀਂ। ਕੁਝ ਸਾਹਿਬ ਲੋਕ ਆਪਣੇ ਘਰ ਵੇਚ ਕੇ ਜਾ ਰਹੇ ਨੇ। ਸੂਜ਼ੀ ਸੂਈ ਏ।"

ਦਾਦੀ ਮਾਂ ਨੂੰ ਪਤਾ ਸੀ ਕਿ ਮੈਂ ਦੋ ਰਾਤਾਂ ਗੱਡੀ ਵਿਚ ਕੱਟੀਆਂ ਨੇ ਇਸ ਲਈ ਉਸਨੇ ਮੇਰੇ ਲਈ ਬਹੁਤ ਵਧੀਆ ਨਾਸ਼ਤਾ ਤਿਆਰ ਕੀਤਾ ਹੋਇਆ ਸੀ। ਦਲੀਆ, ਅੰਡਿਆਂ ਦੀ ਭੁਰਜੀ, ਟੋਸਟ, ਤਲੇ ਹੋਏ ਟਮਾਂਟਰਾ ਨਾਲ ਬੇਕਨ, ਅਤੇ ਜੈਮ। ਮਿੱਠੀ ਦੁੱਧ ਦੀ ਚਾਹ।

ਉਸਨੇ ਮੈਨੂੰ ਦੱਸਿਆ ਕਿ ਅੰਕਲ ਕੇਨ ਦੀ ਚਿੱਠੀ ਆਈ ਸੀ।

"ਉਸਨੇ ਲਿਖਿਆ ਹੈ ਕਿ ਉਹ ਵਿਰਪੋ ਹੋਟਲ ਸ਼ਿਮਲਾ ਵਿਚ ਸਹਾਇਕ ਮੈਨੇਜਰ ਲਗ ਗਿਆ ਹੈ।" "ਚੰਗੀ ਤਨਖਾਹ ਅਤੇ ਖਾਣਾ–ਪੀਣਾ ਤੇ ਰਹਿਣਾ ਮੁਫ਼ਤ। ਨੌਕਰੀ ਚੰਗੀ ਹੈ ਤੇ ਮੈਨੂੰ ਉਮੀਦ ਹੈ ਕਿ ਉਹ ਕੰਮ ਕਰਦਾ ਰਹੇਗਾ।"

ਤਿੰਨ ਦਿਨ ਮਗਰੋਂ ਅੰਕਲ ਕੇਨ ਆਪਣੇ ਬਿਸਤਰੇ ਤੇ ਭਰੇ ਹੋਏ ਸੂਟ ਕੇਸ ਨਾਲ ਕੋਠੀ ਦੇ ਬਰਾਂਡੇ ਵਿਚ ਖਲੋਤਾ ਸੀ।

"ਕੀ ਤੂੰ ਹੋਟਲ ਦੀ ਨੌਕਰੀ ਛੱਡ ਆਇਆ ਏਂ? ਦਾਦੀ ਮਾਂ ਨੇ ਉਸਨੂੰ ਪੁੱਛਿਆ।

"ਨਹੀਂ," ਅੰਕਲ ਕੇਨ ਨੇ ਜਵਾਬ ਦਿੱਤਾ, "ਉਨ੍ਹਾਂ ਨੇ ਹੋਟਲ ਬੰਦ ਕਰ ਦਿੱਤਾ ਹੈ।"

"ਮੈਨੂੰ ਪੂਰੀ ਉਮੀਦ ਹੈ ਕਿ ਇਹ ਤੇਰੇ ਕਾਰਨ ਨਹੀਂ ਹੋਇਆ।"

"ਨਹੀਂ, ਆਂਟੀ, ਪਹਾੜਾਂ ਉਤੇ ਸਾਰੇ ਵੱਡੇ ਵੱਡੇ ਹੋਟਲ ਬੰਦ ਹੋ ਰਹੇ ਨੇ।"

"ਚਲ ਕੋਈ ਡਰ ਨਹੀਂ, ਆ ਚਲ ਕੇ ਖਾਣਾ ਖਾ। ਤੇਰੇ ਲਈ ਕੋਫ਼ਤੇ ਬਣਾਏ ਨੇ। ਇਹ ਰਸੱਟੀ ਨੂੰ ਵੀ ਪਸੰਦ ਨੇ।"

"ਓ, ਕੀ ਉਹ ਇਥੇ ਹੀ ਹੈ? ਮੇਰੇ ਬਹੁਤ ਸਾਰੇ ਭਤੀਜੇ–ਭਤੀਜੀਆਂ ਨੇ। ਫਿਰ ਵੀ ਰਸੱਟੀ

ਮੈਨੂੰ ਮਾਬੇਲ ਦੀਆਂ ਦੋਹਾਂ ਕੁੜੀਆਂ ਨਾਲੋਂ ਚੰਗਾ ਲਗਦਾ ਹੈ। ਜਿਤਨੀ ਦੇਰ ਮੈਂ ਸ਼ਿਮਲੇ ਰਿਹਾ, ਉਨ੍ਹਾਂ ਨੇ ਮੈਨੂੰ ਬਹੁਤ ਤੰਗ ਕੀਤਾ।"

ਜਦ ਅਸੀਂ ਖਾਣਾ ਖਾ ਰਹੇ ਸਾਂ, ਅੰਕਲ ਕੇਨ ਆਪਣੀ ਰੋਜ਼ੀ ਕਮਾਉਣ ਲਈ ਬੜੀ ਗੰਭੀਰਤਾ ਨਾਲ ਗੱਲਾਂ ਕਰ ਰਿਹਾ ਸੀ।

"ਸਾਰੇ ਦੇਹਰਾਦੂਨ ਵਿਚ ਇਕੋ ਟੈਕਸੀ ਹੈ," ਉਸਨੇ ਹੱਸਦਿਆਂ ਆਖਿਆ, "ਮੈਨੂੰ ਯਕੀਨ ਹੈ ਕਿ ਦੂਜੀ ਟੈਕਸੀ ਦਾ ਕੰਮ ਬੜਾ ਵਧੀਆ ਚਲ ਸਕਦਾ ਹੈ।

"ਮੇਰਾ ਵੀ ਇਹੋ ਖਿਆਲ ਹੈ," ਦਾਦੀ ਮਾਂ ਨੇ ਆਖਿਆ। ਪਰ ਤੂੰ ਟੈਕਸੀ ਲਏਂਗਾ ਕਿਥੋਂ? ਤੇਰੇ ਕੋਲ ਹਾਲੇ ਤਾਂ ਟੈਕਸੀ ਹੈ ਨਹੀਂ ਅਤੇ ਫਿਰ ਤੂੰ ਦੂਜੀ ਜਗ੍ਹਾ ਟੈਕਸੀ ਚਲਾ ਵੀ ਨਹੀਂ ਸਕਦਾ।"

"ਮੈਂ ਜਲਦੀ ਸਿਖ ਲਵਾਂਗਾ। ਸ਼ਹਿਰ ਵਿਚ ਇਕ ਡਰਾਇਵਿੰਗ ਸਕੂਲ ਹੈ ਅਤੇ ਮੈਂ ਅੰਕਲ ਦੀ ਪੁਰਾਣੀ ਕਾਰ ਤੇ ਜਾਚ ਸਿਖ ਲਵਾਂਗਾ। ਇਸ ਤੇ ਕਈ ਸਾਲਾਂ ਤੋਂ ਮਿੱਟੀ ਜੰਮ ਰਹੀ ਹੈ।" (ਉਹ ਦਾਦਾ ਜੀ ਦੀ ਹਿਲਮੈਨ ਰੋਡਸਟਰ ਦਾ ਜ਼ਿਕਰ ਕਰ ਰਿਹਾ ਸੀ। ਇਹ 1925 ਮਾਡਲ ਸੀ ਇਸ ਲਈ ਉਹ 20 ਸਾਲ ਪੁਰਾਣੀ ਹੋਈ।)

"ਮੇਰਾ ਨਹੀਂ ਖਿਆਲ ਕਿ ਉਹ ਕਾਰ ਹੁਣ ਚਲ ਸਕੇ।" ਦਾਦੀ ਮਾਂ ਨੇ ਆਖਿਆ।

"ਜ਼ਰੂਰ ਚਲੇਗੀ। ਇਸਨੂੰ ਬਸ ਤੇਲ ਤੇ ਗਰੀਸ ਦੇਣ ਦੀ ਲੋੜ ਹੈ। ਮਾੜਾ ਮੋਟਾ ਰੰਗ ਵੀ ਕਰਵਾਇਆ ਜਾ ਸਕਦਾ ਹੈ।"

"ਚੰਗਾ, ਪਹਿਲਾਂ ਜਾਚ ਸਿਖ ਲੈ ਫਿਰ ਅਸੀਂ ਰੋਡਸਟਰ ਬਾਰੇ ਸੋਚਾਂਗੇ।"

ਇਸ ਤਰ੍ਹਾਂ ਅੰਕਲ ਕੇਨ ਡਰਾਇਵਿੰਗ ਸਕੂਲ ਵਿਚ ਦਾਖਲ ਹੋ ਗਿਆ। ਉਹ ਬਿਨ੍ਹਾਂ ਨਾਗਾ ਡਰਾਇਵਿੰਗ ਸਿਖਣ ਜਾਂਦਾ। ਹਰ ਰੋਜ਼ ਸ਼ਾਮ ਨੂੰ ਇਕ ਘੰਟੇ ਲਈ ਦਾਦੀ ਮਾਂ ਉਸਦੀ ਫੀਸ ਦਿੰਦੀ ਸੀ।

ਇਕ ਮਹੀਨੇ ਮਗਰੋਂ, ਅੰਕਲ ਕੇਨ ਨੇ ਕਿਹਾ, ਉਹ ਹੁਣ ਡਰਾਇਵਿੰਗ ਕਰ ਸਕਦਾ ਹੈ ਅਤੇ ਉਹ ਰੋਡਸਟਰ ਟਰਾਈ ਕਰਨ ਲਈ ਲੈ ਕੇ ਜਾਏਗਾ।

"ਹਾਲੇ ਤੇਰੇ ਕੋਲ ਲਾਇਸੈਂਸ ਤਾਂ ਹੈ ਨਹੀਂ।" ਦਾਦੀ ਮਾਂ ਨੇ ਆਖਿਆ।

"ਓ, ਮੈਂ ਬਹੁਤੀ ਦੂਰ ਨਹੀਂ ਜਾਵਾਂਗਾ, ਬਸ ਸੜਕ ਤਕ ਤੇ ਫਿਰ ਮੁੜ ਆਵਾਂਗਾ।"

ਉਸਨੇ ਪੂਰੀ ਸਵੇਰ ਕਾਰ ਸਾਫ ਕਰਨ ਤੇ ਲਗਾ ਦਿਤੀ। ਦਾਦੀ ਮਾਂ ਨੇ ਉਸਨੂੰ ਪੈਟਰੋਲ ਪਾਉਣ ਲਈ ਪੈਸੇ ਦਿਤੇ।

"ਚਾਹ ਮਗਰੋਂ, ਅੰਕਲ ਕੇਨ ਨੇ ਆਖਿਆ,"ਆ ਰਸੱਟੀ ਚਲੀਏ, ਮੈਂ ਤੈਨੂੰ ਸੈਰ ਕਰਾਵਾਂਗਾ। ਮੋਹਨ ਨੂੰ ਵੀ ਨਾਲ ਲੈ ਚਲਦੇ ਹਾਂ।"

ਮੈਂ ਤੇ ਮੋਹਨ ਕੋਈ ਖਤਰਾ ਮੁੱਲ ਨਹੀਂ ਸੀ ਲੈਣਾ ਚਾਹੁੰਦੇ।

"ਅਗਲੀ ਵਾਰੀ ਸਹੀ, ਅੰਕਲ ਕੇਨ," ਮੈ ਆਖਿਆ।

"ਕੇਨ ਕਾਰ ਤੇਜ਼ ਨਾ ਚਲਾਈਂ।" ਦਾਦੀ ਮਾਂ ਨੇ ਆਖਿਆ। ਉਸਨੂੰ ਫਿਕਰ ਲਗਾ ਹੋਇਆ ਸੀ।

ਅੰਕਲ ਕੇਨ ਨੇ ਸਿਰ ਹਿਲਾਇਆ, ਹੱਸਿਆ ਤੇ ਦੋ ਵਾਰੀ ਹਾਰਨ ਵਜਾਇਆ। ਉਹ ਬੜਾ ਖੁਸ਼ ਸੀ।

ਮਿਸ ਕੈਲਨਰ, ਆਪਣੀ ਸ਼ਾਮ ਦੀ ਸੈਰ ਤੋਂ ਵਾਪਸ ਮੁੜ ਰਹੀ ਸੀ। ਉਸ ਨੇ ਅੰਕਲ ਕੇਨ ਨੂੰ ਗੱਡੀ ਦੇ ਸਟੇਰਿੰਗ ਤੇ ਬੈਠਿਆਂ ਵੇਖਿਆ। ਅੰਕਲ ਕੇਨ ਬਿਨ੍ਹਾਂ ਰੁਕਿਆਂ ਹਾਰਨ ਵਜਾਉਂਦਿਆਂ ਤੇਜ਼ ਤੇਜ਼ ਗੱਡੀ ਚਲਾ ਰਿਹਾ ਸੀ। ਜਿਥੇ ਸੜਕ ਖਤਮ ਹੁੰਦੀ ਸੀ ਉਥੇ ਮੋੜ ਸੀ।

"ਮੈਂ ਇਥੋਂ ਮੁੜਦਾ ਹਾਂ, ਅੰਕਲ ਕੇਨ ਨੇ ਸੋਚਿਆ ਅਤੇ ਫਿਰ ਗੱਡੀ ਚਲਾਉਣ ਲਗਾ।"

ਉਸਨੇ ਸਟੇਰਿੰਗ ਘੁੰਮਾਇਆ; ਉਹ ਮੋੜ ਕਟ ਰਿਹਾ ਸੀ ਪਰ ਸਟੇਰਿੰਗ ਨਾ ਘੁੰਮਿਆ। ਉਤਨਾ ਨਹੀਂ ਜਿਤਨਾ ਅੰਕਲ ਕੇਲ ਉਸਨੂੰ ਘੁਮਾਉਣਾ ਚਾਹੁੰਦਾ ਸੀ। ਇਸ ਲਈ ਘੁੰਮਣ ਦੀ ਬਜਾਏ, ਉਹ ਸੱਜੇ ਪਾਸੇ ਮੁੜ ਗਿਆ ਅਤੇ ਸਿੱਧਾ ਚਲਾ ਗਿਆ, ਮਹਾਰਾਜਾ ਗੁਲਸ਼ਨ ਸਾਹਿਬ ਦੇ ਬਾਗ਼ ਦੀ ਦੀਵਾਰ ਦੇ ਨਾਲ ਨਾਲ।

ਇਹ ਇਕਹਿਰੀ ਇੱਟ ਦੀ ਬਣੀ ਹੋਈ ਦੀਵਾਰ ਸੀ। ਰੋਡਸਟਰ ਉਸ ਨਾਲ ਜਾ ਵੱਜੀ। ਅਤੇ ਕਾਰ ਅੰਕਲ ਕੇਨ ਨੂੰ ਕੋਈ ਹਾਨੀ ਪਹੁੰਚਾਇਆਂ ਬਾਗ਼ ਅੰਦਰ ਜਾ ਘੁਸੀ। ਅੰਕਲ ਕੇਲ ਨੇ ਬਾਗ਼ ਦੇ ਵਿਚਕਾਰ ਪਹੁੰਚ ਕੇ ਕਾਰ ਰੋਕ ਲਈ।

ਬਾਗ਼ ਵਿਚ ਮਹਾਰਾਜਾ ਸਾਹਿਬ ਘੁੰਮ ਰਹੇ ਸਨ। ਉਨ੍ਹਾਂ ਨਾਲ ਉਸ ਦੇ ਸਕੱਤਰ ਤੇ ਸਹਾਇਕ ਵੀ ਸਨ। ਜਦ ਉਨ੍ਹਾਂ ਵੇਖਿਆ ਕਿ ਡਰਾਇਵਰ ਦੀ ਸੀਟ ਤੇ ਕੇਨ ਬੈਠਾ ਹੋਇਆ ਹੈ ਤਾਂ ਮਹਾਰਾਜਾ ਸਾਹਿਬ ਖੁਸ਼ੀ ਨਾਲ ਝੂਮ ਉਠੇ।

"ਤੈਨੂੰ ਵੇਖ ਕੇ ਬੜੀ ਖੁਸ਼ੀ ਹੋਈ ਹੈ।" ਉਨ੍ਹਾਂ ਆਖਿਆ। ਤੂੰ ਆਇਆ ਏਂ, ਚੰਗਾ ਕੀਤਾ ਈ। ਕੀ ਟੈਨਸ ਖੇਡੇਂਗਾ।"

# ਅੰਕਲ ਕੇਨ ਨੇ ਕ੍ਰਿਕਟ ਖੇਡੀ

ਭਾਵੇਂ ਅੰਕਲ ਕੇਨ ਨੇ ਮਹਾਰਾਜਾ ਸਾਹਿਬ ਦਾ ਮੁੜ ਕੇ ਵਿਸ਼ਵਾਸ ਪ੍ਰਾਪਤ ਕਰ ਲਿਆ ਸੀ ਪਰ ਉਸਨੂੰ ਹਾਲੇ ਨੌਕਰੀ ਨਹੀਂ ਸੀ ਮਿਲੀ। ਦਾਦੀ ਮਾਂ ਨੇ ਉਸਨੂੰ ਕਾਰ ਬਾਹਰ ਲਿਜਾਣ ਤੋਂ ਰੋਕ ਦਿਤਾ ਸੀ ਜਿਸ ਕਾਰਨ ਉਹ ਹਰ ਵੇਲੇ ਕੁੜ੍ਹਦਾ ਰਹਿੰਦਾ ਸੀ। ਉਸਦਾ ਕਹਿਣਾ ਸੀ ਕਿ ਸਾਰਾ ਕਸੂਰ ਦਾਦਾ ਜੀ ਦਾ ਹੈ ਕਿਉਂਕਿ ਉਸ ਨੇ ਪਿਛਲੇ ਦਸ ਸਾਲਾਂ ਤੋਂ ਸਟੇਰਿੰਗ ਠੀਕ ਕਰਨ ਵਲ ਕੋਈ ਧਿਆਨ ਨਹੀਂ ਸੀ ਦਿਤਾ ਭਾਵੇਂ ਉਹ ਉਦੋਂ ਜੀਉਂਦੇ ਸਨ। ਅੰਕਲ ਕੇਨ ਨੇ ਨਾਸ਼ਤਾ ਅਤੇ ਦੁਪਹਿਰ ਦਾ ਖਾਣਾ ਖਾਣਾ ਛੱਡ ਦਿਤਾ ਸੀ ਅਤੇ ਉਸਨੂੰ ਕਈ ਦਿਨਾਂ ਤੱਕ ਕਿਸੇ ਨੇ ਸੀਟੀਆਂ ਮਾਰਦਿਆਂ ਵੀ ਨਹੀਂ ਸੀ ਸੁਣਿਆਂ।

"ਚੁੱਪ ਰਹਿਣ ਦਾ ਬੜਾ ਸੁੱਖ ਹੈ, ਦਾਦੀ ਮਾਂ ਕਹਿੰਦੀ ਸੀ। ਫਿਰ ਅਚਾਨਕ ਅੰਕਲ ਕੇਨ ਨੇ ਕਹਿ ਦਿਤਾ ਕਿ ਉਹ ਲਖਨਊ ਆਂਟੀ ਐਮਲੀ ਕੋਲ ਰਹਿਣ ਚਲਾ ਜਾਏਗਾ।

"ਉਸਦੇ ਤਿੰਨ ਬੱਚੇ ਨੇ ਤੇ ਉਹ ਇਕ ਸਕੂਲ ਵੀ ਚਲਾਉਂਦੀ ਹੈ।"

ਦਾਦੀ ਮਾਂ ਨੇ ਆਖਿਆ। "ਜ਼ਿਆਦਾ ਦੇਰ ਨਾ ਠਹਿਰੀਂ।"

"ਮੈਂ ਕਿਤਨੀ ਦੇਰ ਠਹਿਰਦਾ ਹਾਂ, ਉਸਨੂੰ ਕੋਈ ਪਰਵਾਹ ਨਹੀਂ।" ਅੰਕਲ ਕੇਨ ਨੇ ਆਖਿਆ ਤੇ ਚੁੱਪਚਾਪ ਬਾਹਰ ਨਿਕਲ ਗਿਆ।

ਉਸਦੀ ਲਖਨਊ ਦੀ ਫੇਰੀ ਯਾਦਗਾਰੀ ਸੀ, ਜਿਸ ਗੱਲ ਦਾ ਸਾਨੂੰ ਬਾਅਦ 'ਚ ਪਤਾ ਚਲਿਆ।

ਜਦ ਅੰਕਲ ਕੇਨ ਲਖਨਊ ਸਟੇਸ਼ਨ ਤੇ ਉਤਰਿਆ, ਉਸਦਾ ਸੁਆਗਤ ਬਹੁਤ ਸਾਰੇ ਲੋਕਾਂ ਨੇ ਕੀਤਾ ਅਤੇ ਅੰਗ੍ਰੇਜ਼ੀ, ਹਿੰਦੀ ਤੇ ਉਰਦੂ ਵਿਚ ਉਸ ਨੂੰ ਬਾਰ ਬਾਰ ਜੀ ਆਇਆਂ ਆਖਿਆ। ਜਦ ਉਸਨੂੰ ਸਮਝ ਆਈ ਕਿ ਇਹ ਸਭ ਕੁਝ ਕਿਉਂ ਹੋ ਰਿਹਾ ਹੈ ਤਾਂ ਉਹ ਮੋਤੀਏ ਦੇ ਫੁੱਲਾਂ ਦੇ ਹਾਰਾਂ ਨਾਲ ਲੱਦਿਆ ਹੋਇਆ ਸੀ।

ਇਕ ਨੌਜੁਆਨ ਅੱਗੇ ਵਧਿਆ ਤੇ ਉਸਨੇ ਆਖਿਆ,"ਗੋਮਤੀ ਕ੍ਰਿਕਟ ਐਸੋਸੀਏਸ਼ਨ ਲਖਨਊ ਦੇ ਇਤਿਹਾਸਕ ਸ਼ਹਿਰ ਵਿੱਚ ਤੁਹਾਡਾ ਸੁਆਗਤ ਕਰਦੀ ਹੈ।" ਉਨ੍ਹਾਂ ਬੜੇ ਸਤਿਕਾਰ ਨਾਲ ਅੰਕਲ ਕੇਨ ਨੂੰ ਸਟੇਸ਼ਨ ਤੋਂ ਬਾਹਰ ਖੜਿਆ, ਕਾਰ ਵਿਚ ਬਿਠਾਇਆ ਜਿਹੜੀ ਵਿਸ਼ੇਸ਼

ਤੌਰ ਤੇ ਅੰਕਲ ਕੇਨ ਲਈ ਹੀ ਲਿਆਂਦੀ ਗਈ ਸੀ।

ਜਦ ਕਾਰ ਖੇਡ ਸਟੇਡੀਅਮ ਵਲ ਚਲ ਪਈ ਤਾਂ ਅੰਕਲ ਕੇਨ ਦੇ ਮਨ ਵਿਚ ਖ਼ਿਆਲ ਆਇਆ ਕਿ ਉਸਨੂੰ ਕ੍ਰਿਕਟ ਮੈਚ ਖੇਡਣਾ ਪਏਗਾ।

ਸਾਰੀ ਗੱਲ ਇਸ ਤਰ੍ਹਾਂ ਹੋਈ ਸੀ :

ਬਰੂਸ ਹਾਲਮੈਨ, ਮਸ਼ਹੂਰ ਅੰਗ੍ਰੇਜ਼ ਖਿਡਾਰੀ, ਹਿੰਦੁਸਤਾਨ ਦੇ ਦੌਰੇ ਤੇ ਆਇਆ ਹੋਇਆ ਸੀ ਅਤੇ ਉਹ ਲਖਨਊ ਵਿਚ ਇਕ ਖੈਰਾਤੀ ਮੈਚ (charity match) ਖੇਡਣਾ ਮੰਨ ਗਿਆ ਸੀ। ਪਰ ਪਿਛਲੇ ਦਿਨ ਦਿੱਲੀ ਵਿਚ ਹਾਲਮੈਨ ਦਾ ਪੇਟ ਖ਼ਰਾਬ ਹੋ ਗਿਆ ਸੀ। ਉਹ ਰਾਤ ਨੂੰ ਪੂਰੀ ਨੀਂਦ ਨਾ ਸੌਂ ਸਕਿਆ ਅਤੇ ਸਵੇਰੇ ਦੇਰ ਨਾਲ ਉਠਣ ਕਾਰਣ ਵੇਲੇ ਸਿਰ ਗੱਡੀ ਨਾ ਫੜ ਸਕਿਆ। ਉਸਨੇ ਲਖਨਊ ਪ੍ਰਬੰਧਕਾਂ ਨੂੰ ਤਾਰ ਭੇਜ ਦਿੱਤੀ ਸੀ ਪਰ ਜਿਸ ਤਰ੍ਹਾਂ ਕਿ ਅਕਸਰ ਹੁੰਦਾ ਹੈ, ਤਾਰ ਵਕਤ ਸਿਰ ਨਾ ਮਿਲੀ। ਕ੍ਰਿਕਟ ਦੇ ਸ਼ੌਕੀਨ ਭਾਰੀ ਗਿਣਤੀ ਵਿਚ ਸਟੇਸ਼ਨ ਤੇ ਪਹੁੰਚ ਗਏ ਤਾਂ ਜੋ ਉਹ ਇਕ ਮਹਾਨ ਕ੍ਰਿਕਟ ਖਿਡਾਰੀ ਦਾ ਨਿੱਘਾ ਸੁਆਗਤ ਕਰ ਸਕਣ। ਪਰ ਗੱਲ ਹੋਰ ਦੀ ਹੋਰ ਬਣ ਗਈ ਕਿਉਂਕਿ ਅੰਕਲ ਕੇਨ ਦੀ ਸ਼ਕਲ ਸੂਰਤ ਬਰੂਸ ਨਾਲ ਬਹੁਤ ਮਿਲਦੀ ਜੁਲਦੀ ਸੀ। ਇਥੋਂ ਤਕ ਕਿ ਦੋਹਾਂ ਦੇ ਸਿਰ ਗੰਜੇ ਸਨ। ਇਹੋ ਕਾਰਨ ਸੀ ਕਿ ਲੋਕ ਭੰਬਲ ਭੂਸੇ ਵਿਚ ਪੈ ਗਏ। ਹਾਂ ਅੰਕਲ ਕੇਨ ਨੂੰ ਤਾਂ ਉਂਜ ਵੀ ਇਹੋ ਜਿਹੀਆਂ ਗੱਲਾਂ ਪਸੰਦ ਸਨ।

ਗੋਮਤੀ ਕ੍ਰਿਕਟ ਐਸੋਸੀਏਸ਼ਨ ਤੋਂ ਨਿੱਘਾ ਤੇ ਭਰਪੂਰ ਸੁਆਗਤ ਕਰਵਾ ਕੇ ਅਤੇ ਸਟੇਡੀਅਮ ਵਿਚ ਵਧੀਆ ਨਾਸ਼ਤਾ ਕਰਕੇ, ਅੰਕਲ ਨੇ ਸੋਚਿਆ ਕਿ ਜੇ ਹੁਣ ਉਸਨੇ ਮੈਚ ਖੇਡਣ ਤੋਂ ਇਨਕਾਰ ਕੀਤਾ ਤਾਂ ਚੰਗਾ ਨਹੀਂ ਲਗੇਗਾ। "ਕੀ ਮੈਂ ਟੈਨਸ ਬਾਲ ਨੂੰ ਹਿੱਟ ਕਰ ਸਕਦਾ ਹਾਂ।" ਉਹ ਮੁਸਕਰਾਇਆ,"ਮੈਂ ਕ੍ਰਿਕਟ ਵੀ ਖੇਡ ਲਵਾਂਗਾ ਅਤੇ ਚੰਗੇ ਭਾਗਾਂ ਨੂੰ ਉਸਦੇ ਸੂਟਕੇਸ ਵਿਚ ਬਲੇਜ਼ਰ ਅਤੇ ਸਫ਼ੇਦ ਪਤਲੂਨ ਪਏ ਹੋਏ ਸਨ।

ਗੋਮਤੀ ਟੀਮ ਟਾਸ ਜਿੱਤ ਗਈ ਅਤੇ ਉਸਨੂੰ ਪਹਿਲੀ ਵਾਰੀ ਮਿਲ ਗਈ। ਅੰਕਲ ਕੇਨ ਦੀ ਤੀਜੀ ਵਾਰੀ ਸੀ ਜਿਹੜੀ ਆਮ ਤੌਰ ਤੇ ਬਰੂਸ ਹਾਲਮੈਨ ਨੂੰ ਮਿਲਦੀ ਹੁੰਦੀ ਸੀ। ਅੰਕਲ ਕੇਨ ਵਿਕਟਾਂ ਵਲ ਵਧਿਆ। ਉਸਨੂੰ ਹੈਰਾਨੀ ਹੋ ਰਹੀ ਸੀ ਕਿ ਹਾਲੇ ਤਕ ਦੁਨੀਆ ਵਿਚ ਕਿਸੇ ਨੇ ਅਰਾਮਦੇਹ ਪੈਡ ਕਿਉਂ ਨਹੀਂ ਕੱਢੇ?

ਪਹਿਲਾ ਬਾਲ ਧੀਰੇ ਧੀਰੇ ਆਇਆ। ਅੰਕਲ ਕੇਨ ਨੇ ਉਸਨੂੰ ਟੈਨਸ ਦੇ ਬਾਲ ਵਾਂਗ ਹੀ ਹਿੱਟ ਕਰ ਦਿੱਤਾ। ਬਾਲ ਬੜੇ ਆਰਾਮ ਨਾਲ ਵਿਚਕਾਰਲੀ ਵਿਕਟ ਨੂੰ ਪਾਰ ਕਰ ਗਿਆ। ਲੋਕਾਂ ਜ਼ੋਰ ਜ਼ੋਰ ਦੀਆਂ ਤੀੜੀਆਂ ਮਾਰੀਆਂ।

ਅੰਕਲ ਕੇਨ ਨੇ ਅਗਲਾ ਬਾਲ ਪੈਡ ਨਾਲ ਰੋਕਿਆ। ਉਹ ਆਪਣੀ ਵਿਕਟ ਦੇ ਸਾਹਮਣੇ ਖਲੋਤਾ ਹੋਇਆ ਸੀ ਅਤੇ ਉਸਨੂੰ ਆਪਣੀ ਲੱਤ ਅੱਗੇ ਕਰਨੀ ਚਾਹੀਦੀ ਸੀ ਪਰ ਐਮਪਾਇਰ ਨੇ ਕੋਈ ਇਤਰਾਜ਼ ਨਾ ਕੀਤਾ। ਕਿਉਂਕਿ ਬਹੁਤ ਸਾਰੇ ਲੋਕ ਟਿਕਟ ਖਰੀਦ ਕੇ ਬਰੂਸ ਦੀ ਖੇਡ

ਵੇਖਣ ਆਏ ਸਨ ਅਤੇ ਲੋਕਾਂ ਨੂੰ ਨਿਰਾਸ਼ ਕਰਨਾ ਬਹੁਤ ਸ਼ਰਮ ਵਾਲੀ ਗੱਲ ਹੋਏਗੀ।

"ਆਊਟ ਨਹੀਂ," ਐਮਪਾਇਰ ਨੇ ਆਖਿਆ।

ਤੀਜਾ ਬਾਲ ਅੰਕਲ ਦੇ ਬੈਟ ਦੇ ਕੰਢੇ ਤੇ ਲੱਗਾ ਅਤੇ ਅੱਗੇ ਨਿਕਲ ਗਿਆ।

"ਬਹੁਤ ਵਧੀਆ ਸ਼ਾਟ," ਪੈਵਿਲੀਅਨ ਵਿਚ ਮੈਚ ਵੇਖ ਰਹੇ ਇਕ ਬਜ਼ੁਰਗ ਨੇ ਆਖਿਆ।

ਦੂਜੇ ਨੇ ਆਖਿਆ, "ਕਮਾਲ ਕਰ ਦਿਤਾ ਸੂ"।

ਬਾਲ ਬਊਂਡਰੀ ਤਕ ਪਹੁੰਚ ਗਿਆ ਅਤੇ ਅੰਕਲ ਨੇ ਚਾਰ ਰਨ ਬਣਾਏ। ਫਿਰ ਅੰਕਲ ਦੀ ਵਾਰੀ ਖਤਮ ਹੋ ਗਈ ਅਤੇ ਦੂਜੇ ਬੈਟਮੈਨ ਦੀ ਵਾਰੀ ਆ ਗਈ। ਉਸਨੇ ਪਹਿਲੇ ਬਾਲ ਤੇ ਹੀ ਇਕ ਰਨ ਬਣਾਈ ਅਤੇ ਦੂਜੀ ਬਨਾਉਣ ਲਈ ਤਿਆਰ ਸੀ। ਅੰਕਲ ਕੇਨ ਨੇ ਸੋਚਿਆ ਇਕੋ ਹੀ ਰਨ ਕਾਫ਼ੀ ਹੁੰਦੀ ਹੈ। ਕਿਉਂ ਔਰਤਾਂ ਵਾਂਗ ਵਿਕਟਾਂ ਨੂੰ ਬਾਰ ਬਾਰ ਉਪਰ ਥੱਲੇ ਕਰਦੇ ਰਹੋ। ਪਰ ਉਹ ਮੈਦਾਨ ਛੱਡ ਕੇ ਭੱਜ ਨਹੀਂ ਸੀ ਸਕਦਾ। ਅੰਕਲ ਕੇਨ ਕਈ ਗਜ਼ ਪਿੱਛੇ ਸੀ। ਹੁਣ ਕਿਸੇ ਨੂੰ ਕੋਈ ਸ਼ੱਕ ਨਹੀਂ ਸੀ ਰਿਹਾ।

ਅੰਕਲ ਕੇਨ ਮੁੜ ਮੈਦਾਨ ਵਿਚ ਦਾਖਲ ਹੋਇਆ। ਲੋਕਾਂ ਨੇ ਖ਼ੂਬ ਤਾੜੀਆਂ ਵਜਾਈਆਂ।

"ਉਸਦਾ ਕੋਈ ਕਸੂਰ ਨਹੀਂ।" ਇਕ ਬਜ਼ੁਰਗ ਨੇ ਆਖਿਆ

"ਦੂਜੇ ਬੰਦੇ ਨੂੰ ਉਸਨੂੰ ਨਹੀਂ ਸੀ ਬੁਲਾਉਣਾ ਚਾਹੀਦਾ। ਉਥੇ ਕੋਈ ਰਨ ਨਹੀਂ ਹੋਈ ਫਿਰ ਵੀ ਉਥੇ ਜਾਣਾ ਠੀਕ ਹੀ ਸੀ। ਕਾਨਪੁਰ ਤੋਂ ਆਏ ਇਕ ਬੰਦੇ ਨੇ ਆਖਿਆ,"ਮੈਚ ਚੰਗਾ ਹੀ ਰਿਹਾ।"

ਅੰਕਲ ਕੇਨ ਨੇ ਦੁਪਹਿਰ ਦਾ ਖਾਣਾ ਬੜੇ ਸ਼ੌਕ ਨਾਲ ਖਾਧਾ। ਫਿਰ ਉਸਨੇ ਸੋਚਿਆ ਕਿ ਦੁਪਹਿਰ ਤੋਂ ਬਾਅਦ ਗੋਮਤੀ ਟੀਮ ਫਿਰ ਖੇਡੇਗੀ ਤੇ ਉਸਨੂੰ ਵੀ ਬਹੁਤ ਨੱਸ ਭੱਜ ਕਰਨੀ ਪਏਗੀ। ਉਹ ਚੁੱਪ ਚੁਪੀਤਾ ਪੈਵਿਲੀਅਨ ਤੋਂ ਖਿਸਕ ਗਿਆ ਅਤੇ ਆਂਟੀ ਐਮਲੀ ਤੇ ਘਰ ਟਾਂਗਾ ਲੈ ਕੇ ਤੁਰ ਪਿਆ।

ਹੁਣ ਅਸਲੀ ਦੁਪਹਿਰ ਦੇ ਖਾਣੇ ਦਾ ਵ਼ਕਤ ਸੀ। ਇਕ ਵੱਜ ਗਿਆ ਸੀ। ਆਂਟੀ ਐਮਲੀ ਦੇ ਪਰਿਵਾਰ ਨਾਲ ਅੰਕਲ ਰਜ ਕੇ ਖਾਏਗਾ।

ਸਟੇਡੀਅਮ ਵਿਚ ਆਏ ਲੋਕਾਂ ਨੇ ਸਮਝਿਆ ਕਿ ਸ਼ਾਇਦ ਬਰੂਸ ਹਾਲਮੈਨ ਨੇ ਅਲਾਹਾਬਾਦ ਲਈ ਗੱਡੀ ਫੜਨੀ ਹੈ ਜਿਥੇ ਉਸਨੇ ਇਕ ਹੋਰ ਖੈਰਾਤੀ ਮੈਚ ਖੇਡਣਾ ਸੀ।

ਆਂਟੀ ਐਮਲੀ ਬੜੀ ਧੱੜਲੇਦਾਰ ਔਰਤ ਸੀ। ਉਸਨੇ ਅੰਕਲ ਦੀ ਇਕ ਹਫ਼ਤਾ ਖ਼ੂਬ ਖਾਤਰ ਕੀਤੀ। ਉਸਨੇ ਫਿਰ ਉਸਨੂੰ ਮੁੰਡਿਆਂ ਦੇ ਹੋਸਟਲ ਦੇ ਇਕ ਕਮਰੇ ਵਿਚ ਠਹਿਰਾ ਦਿਤਾ। ਉਸਨੂੰ ਪੈਸੇ ਇਕੱਠਿਆਂ ਕਰਦਿਆਂ ਕਈ ਮਹੀਨੇ ਲਗ ਗਏ ਅਤੇ ਉਹ ਟਿਕਟ ਖਰੀਦ ਕੇ ਦੇਹਰਾਦੂਨ ਪਰਤ ਆਇਆ।

ਪਰ ਉਹ ਬੜਾ ਖੁਸ਼ ਸੀ ਕਿ ਉਸਨੇ ਬਰੂਸ ਹਾਲਮੈਨ ਦੀਆਂ ਚਾਰ ਰਨ ਵਧਾ ਦਿਤੀਆਂ ਹਨ। ਇਹ ਗੱਲ ਗੋਮਤੀ ਕ੍ਰਿਕਟ ਐਸੋਸੀਏਸ਼ਨ ਨੇ ਆਪਣੇ ਰੀਕਾਰਡ ਵਿਚ ਹਮੇਸ਼ਾ ਲਈ

ਦਰਜ ਕਰ ਲਈ।

| ਬਰੂਸ ਹਾਲਮੈਨ | ਰਨ ਆਊਟ | **4** |
|---|---|---|

ਗੋਮਤੀ ਟੀਮ ਮੈਚ ਹਾਰ ਗਈ ਪਰ ਜਿਸ ਤਰ੍ਹਾਂ ਕਿ ਅੰਕਲ ਕੇਨ ਨੂੰ ਇਹ ਮੰਨਣ ਵਿਚ ਕੋਈ ਸੰਕੋਚ ਨਹੀਂ ਸੀ ਕਿ ਹਾਰਨ ਤੋਂ ਸਵਾਏ ਅਸੀਂ ਹੋਰ ਕਰਦੇ ਵੀ ਕੀ?



# ਮਮਬਾਸਾ ਜਾਣ ਲਈ ਤਿਆਰੀ

ਸਕੂਲ ਪੈਵਿਲੀਅਨ ਦੇ ਉਪਰ ਵੱਡੀ ਘੜੀ ਨੇ ਗਿਆਰਾਂ ਵਜਾਏ ਤਾਂ ਮੈਂ ਆਪਣੇ ਬਿਸਤਰੇ ਤੋਂ ਉਠਿਆ, ਬੂਟ ਪਾਏ ਅਤੇ ਧੀਰੇ ਧੀਰੇ ਡਾਰਮੀਟੋਰੀ ਤੋਂ ਬਾਹਰ ਨਿਕਲ ਗਿਆ।

ਮੈਂ ਦਰਵਾਜ਼ੇ ਵਿਚ ਰੁਕਿਆ ਅਤੇ ਹਨੇਰੇ ਵਿਚ ਝਾਕਿਆ। ਇਹ ਯਕੀਨੀ ਬਨਾਉਣ ਲਈ ਕਿ ਹੋਰ ਕੋਈ ਜਾਗਦਾ ਤਾਂ ਨਹੀਂ ਪਿਆ, ਫਿਰ ਮੈਂ ਬਰਾਂਡੇ ਵਿਚ ਤੇਜ਼ ਤੇਜ਼ ਕਦਮ ਪੁੱਟਦਾ, ਪੌੜੀਆਂ ਉਤਰ ਗਿਆ। ਦਲਜੀਤ ਪਹਿਲਾਂ ਹੀ ਬਰਾਂਡੇ ਵਿਚ ਸੀ। ਉਹ ਸਿੱਖ ਸੀ। ਉਸਨੇ ਰਾਤੀਂ ਆਪਣੀ ਪਗੜੀ ਉਤਾਰੀ ਸੀ ਅਤੇ ਉਸਨੇ ਜੂੜਾ ਕੀਤਾ ਹੋਇਆ ਸੀ। ਉਸ ਦਾ ਚਿੱਟਾ ਪਜਾਮਾ–ਕੁੜਤਾ ਹਨੇਰੇ ਵਿਚ ਚਾਨਣ ਮੁਨਾਰੇ ਵਾਂਗ ਸੀ। ਜੇਕਰ ਕੋਈ ਮਾਸਟਰ ਇਧਰ ਉਧਰ ਹੁੰਦੇ ਤਾਂ ਉਨ੍ਹਾਂ ਨੇ ਜ਼ਰੂਰ ਸਾਨੂੰ ਵੇਖ ਲੈਣਾ ਸੀ।

ਜਦ ਉਸਨੇ ਮੈਨੂੰ ਵੇਖਿਆ ਤਾਂ ਆਪਣੀ ਉਂਗਲ਼ ਹੋਠਾਂ ਤੇ ਰਖ ਲਈ। ਇਸਦੀ ਲੋੜ ਤਾਂ ਸੀ ਨਹੀਂ ਕਿਉਂਕਿ ਮੈਂ ਪੂਰੀ ਤਰ੍ਹਾਂ ਚੌਕਸ ਸਾਂ; ਪਰ ਦਲਜੀਤ ਮੌਜ ਮੇਲਾ ਕਰ ਰਿਹਾ ਸੀ ਅਤੇ ਹਰ ਚੀਜ਼ ਨੂੰ ਗੁੱਝੀ ਰਖਣਾ ਚਾਹੁੰਦਾ ਸੀ।

ਦਲਜੀਤ ਨੂੰ ਅੱਡੀਆਂ ਭਾਰ ਤੁਰਨ ਦੀ ਆਦਤ ਨਹੀਂ ਸੀ; ਉਸਦੇ ਪੈਰ ਬੜੇ ਲੰਬੇ ਸਨ ਅਤੇ ਅਕਸਰ ਲੋਕ ਉਸ ਨਾਲ ਮਜ਼ਾਕ ਕਰਦੇ ਸਨ। ਪੰਜਾਬ ਦੀ ਇਕ ਕਹਾਵਤ ਹੈ ਕਿ ਜੇ ਤੁਹਾਡੇ ਪੈਰ ਵੱਡੇ ਹੋਣ ਤਾਂ ਤੁਸੀਂ ਕੇਵਲ ਸਰੀਰਕ ਕੰਮ ਹੀ ਕਰ ਸਕਦੇ ਹੋ। ਪਰ ਦਲਜੀਤ ਇਸ ਗੱਲ ਨੂੰ ਨਹੀਂ ਸੀ ਮੰਨਦਾ। ਉਸਦਾ ਕਹਿਣਾ ਸੀ ਕਿ ਪੈਰ ਲੰਬੇ ਹੋਣ ਤਾਂ ਸਫ਼ਰ ਬਹੁਤ ਕਰਨਾ ਪੈਂਦਾ ਹੈ ਅਤੇ ਉਹ ਹੁਣ ਆਪਣੇ ਸਿਧਾਂਤ ਨੂੰ ਅਮਲੀ ਰੂਪ ਦੇਣਾ ਚਾਹੁੰਦਾ ਸੀ।

ਉਹ ਚੁੱਪ ਚੁਪੀਤਾ ਫਲੈਟ ਤੋਂ ਬਾਹਰ ਨਿਕਲਿਆ ਜਿਹੜਾ ਪੈਵਿਲੀਅਨ ਦੇ ਸਾਹਮਣੇ ਸੀ। ਆਕਾਸ਼ ਉਤੇ ਘਣੇ ਬੱਦਲ ਛਾਏ ਹੋਏ ਸਨ। ਪੈਵਿਲੀਅਨ ਦੀਆਂ ਪੌੜੀਆਂ ਉਤਰ ਕੇ ਅਸੀਂ ਜਿਮਨੇਜ਼ੀਅਮ ਅੰਦਰ ਦਾਖਲ ਹੋਏ। ਆਮ ਤੌਰ ਤੇ ਜਿਮਨੇਜ਼ੀਅਮ ਦਾ ਬੂਹਾ ਖੁੱਲ੍ਹਾ ਰਹਿੰਦਾ

ਸੀ। ਇਸ ਸੇਜਲ ਵਾਲੇ ਕਮਰੇ ਵਿਚੋਂ ਵਿਛੀਆਂ ਦਰੀਆਂ, ਵਾਰਨਿਸ਼ ਅਤੇ ਪਸੀਨੇ ਦੀ ਬੂ ਆ ਰਹੀ ਸੀ। ਇਸੇ ਥਾਂ ਤੇ ਅਸੀਂ ਰਾਤ ਨੂੰ ਮੀਟਿੰਗਾਂ ਕਰਦੇ ਸਾਂ।

ਸਕੂਲ ਤੋਂ ਦੌੜਨ ਤੋਂ ਪਹਿਲਾਂ ਇਹ ਸਾਡੀ ਆਖਰੀ ਮਿਟਿੰਗ ਹੋਣੀ ਸੀ। ਕੀ ਤੂੰ ਤਿਆਰੀ ਕਰ ਲਈ ਹੈ ?" ਦਲਜੀਤ ਨੇ ਪੁੱਛਿਆ।

ਅਸੀਂ ਮੋਮਬੱਤੀ ਬਾਲੀ ਅਤੇ ਆਪਣੇ ਵਿਚਕਾਰ ਫ਼ਰਸ਼ ਉਤੇ ਰਖ ਲਈ।

ਅਸੀਂ ਲੱਤ ਉਤੇ ਲੱਤ ਰੱਖ ਕੇ ਆਹਮਣੇ–ਸਾਹਮਣੇ ਬੈਠ ਗਏ। ਮੋਮਬੱਤੀ ਦੀ ਰੌਸ਼ਨੀ ਵਿਚ ਦਲਜੀਤ ਦਾ ਗੋਲ ਤੇ ਸ਼ਰਾਫ਼ਤ ਟਪਕਾ ਰਿਹਾ ਚਿਹਰਾ ਲਿਸ਼ਕ ਰਿਹਾ ਸੀ। ਮੇਰੇ ਉਤੇ ਪਰਛਾਵਾਂ ਪੈ ਰਿਹਾ ਸੀ।

"ਹਾਂ, ਹਰ ਚੀਜ਼ ਤਿਆਰ ਹੈ," ਮੈਂ ਆਖਿਆ। "ਇਕ ਚਾਕੂ, ਦੋ ਬਿਸਕੁਟਾਂ ਦੇ ਪੈਕਟ, ਡਬਲਰੋਟੀ, ਮੱਠੀ ਦਾ ਇਕ ਡੱਬਾ ਅਤੇ ਥੋੜ੍ਹੀ ਜਿੰਨੀ ਮਠਿਆਈ।"

ਡਬਲਰੋਟੀ ਮੈਂ ਪਿਛਲੀ ਰਾਤ ਖਾਣਾ ਖਾਂਦਿਆਂ ਬਚਾ ਲਈ ਸੀ ਪਰ ਹੁਣ ਇਹ ਬਹੀ ਤੇ ਸਖਤ ਹੋ ਗਈ ਸੀ ਪਰ ਮੈਂ ਆਪਣੀ ਲਿਸਟ ਕਾਫ਼ੀ ਲੰਬੀ ਰਖਣਾ ਚਾਹੁੰਦਾ ਸਾਂ।

"ਇਹ ਤਾਂ ਕਾਫ਼ੀ ਨਹੀਂ," ਦਲਜੀਤ ਨੇ ਕਿਹਾ, "ਹੁਣ ਤੇਰੇ ਕੋਲ ਕਿਤਨੇ ਪੈਸੇ ਨੇ?"

ਛੇਅ ਰੁਪਏ। ਇਹ ਦੋ ਮਹੀਨਿਆਂ ਦਾ ਜੇਬ੍ਹ ਖਰਚ ਹੈ।"

"ਠੀਕ ਹੈ, ਰਸੱਟੀ।" ਉਸਨੂੰ ਪਤਾ ਸੀ ਕਿ ਮੈਨੂੰ ਕੋਈ ਖਾਸ ਜੇਬ੍ਹ ਖਰਚ ਨਹੀਂ ਮਿਲਦਾ। "ਅੱਛਾ, ਮੇਰੇ ਕੋਲ ਤੀਹ ਰੁਪਏ ਹਨ, ਇਸ ਲਈ ਸਾਨੂੰ ਪੈਸਿਆਂ ਦੀ ਚਿੰਤਾ ਨਹੀਂ ਕਰਨੀ ਚਾਹੀਦੀ। ਘੱਟੋ ਘੱਟ ਹਾਲ ਦੀ ਘੜੀ। ਫਿਰ ਸਾਡੇ ਕੋਲ ਥੋੜ੍ਹਾ ਜਿੰਨਾ ਪਨੀਰ, ਜੈਮ, ਚਾਕਲੇਟ ਅਤੇ ਅਚਾਰ ਸੀ। ਇਹ ਚੀਜ਼ਾਂ ਮੈਂ ਪਿਛਲੇ ਮਿਲੇ ਪਾਰਸਲ ਵਿਚੋਂ ਬਚਾ ਲਈਆਂ ਸਨ।"

"ਅਚਾਰ ਤੇ ਚਾਕਲੇਟ?"

"ਨਹੀਂ, ਬਿਲਕੁਲ ਨਹੀਂ। ਪਰ ਇਹ ਜਿਹੜੀਆਂ ਚੀਜ਼ਾਂ ਅਸੀਂ ਰਾਹ ਵਿਚ ਖਰੀਦਾਂਗੇ, ਉਨ੍ਹਾਂ ਨਾਲ ਚਲ ਜਾਣਗੀਆਂ।"

ਦਲਜੀਤ ਨੂੰ ਅਕਸਰ ਪਿਤਾ ਜੀ ਕਈ ਚੀਜ਼ਾਂ ਦਾ ਪਾਰਸਲ ਭੇਜਦੇ ਰਹਿੰਦੇ ਸਨ। ਉਹ ਪੂਰਬੀ ਅਫਰੀਕਾ ਵਿਚ ਵਪਾਰ ਕਰਦੇ ਸਨ। ਦਲਜੀਤ ਦੀ ਇਹ ਵੀ ਅੱਧੀ ਪਚੱਧੀ ਸਲਾਹ ਸੀ ਕਿ ਅਫਰੀਕਾ ਹੀ ਚਲਿਆ ਜਾਏ ਕਿਉਂਕਿ ਉਹ ਭਾਰਤ ਦੇ ਇਕ ਸਕੂਲ ਦੇ ਬੋਰਡਿੰਗ ਹਾਊਸ ਵਿਚ ਰਹਿ ਕੇ ਤੰਗ ਆ ਗਿਆ ਸੀ। ਇਸ ਤਰ੍ਹਾਂ ਮੇਰੀ ਵੀ ਇਹੋ ਸਲਾਹ ਸੀ ਕਿਉਂਕਿ ਮੇਰੇ ਅੰਕਲ ਵੀ ਮਮਬਾਸਾ ਅਤੇ ਪੂਰਬੀ ਅਫਰੀਕਾ ਵਿਚਕਾਰ ਚਲਦੇ ਇਕ ਸਟੀਮਰ ਦੇ ਕਪਤਾਨ ਸਨ। ਕਈ ਵਾਰੀ ਉਨ੍ਹਾਂ ਦਾ ਸਟੀਮਰ ਜਾਮਨਗਰ ਜਾਂ ਦਵਾਰਕਾ ਵੀ ਆਉਂਦਾ ਸੀ ਜਿਹੜੀਆਂ ਹਿੰਦੁਸਤਾਨ ਦੇ ਪੱਛਮੀ ਸਾਹਿਲ ਤੇ ਦੋ ਬੰਦਰਗਾਹਾਂ ਹਨ। ਉਨ੍ਹਾਂ ਦਾ ਜ਼ਹਾਜ਼, ਐਸ. ਐਸ. ਲਊਸੀ, ਮਹੀਨੇ ਦੇ ਅਖੀਰ ਜਾਮਨਗਰ ਪਹੁੰਚਣ ਵਾਲਾ ਸੀ ਅਤੇ ਸਾਡਾ ਵਿਚਾਰ ਸੀ ਕਿ ਅਸੀਂ ਉਨ੍ਹਾਂ ਨੂੰ ਮਨਾ ਕੇ ਉਨ੍ਹਾਂ ਨਾਲ ਹੀ ਚਲੇ ਜਾਈਏ।

ਦਲਜੀਤ ਅਫਰੀਕਾ ਤਾਂ ਜਾਣਾ ਚਾਹੁੰਦਾ ਹੀ ਸੀ। ਉਹ ਕਹਿੰਦਾ ਸੀ ਕਿ ਜਦ ਉਸਦੇ ਪਿਤਾ ਜੀ ਨੂੰ ਪਤਾ ਚਲੇਗਾ ਕਿ ਉਹ ਆਪਣੇ ਖਰਚ ਤੇ ਅਫਰੀਕਾ ਪਹੁੰਚ ਸਕਦਾ ਹੈ ਤਾਂ ਉਹ ਫਿਰ ਉਸ ਨੂੰ ਮੁੜ ਕੇ ਹਿੰਦੁਸਤਾਨ ਕਿਸੇ ਸਕੂਲ ਵਿਚ ਪੜ੍ਹਨ ਲਈ ਨਹੀਂ ਭੇਜਣਗੇ।

ਮੈਂ ਜਾਣਾ ਤਾਂ ਚਾਹੁੰਦਾ ਸਾਂ ਪਰ ਕਿਸੇ ਹੋਰ ਗੱਲੋਂ। ਸੱਚ ਸਕੂਲ ਛਡਣਾ ਵੀ ਇਕ ਕਾਰਣ ਸੀ ਪਰ ਇਤਨਾ ਜ਼ੋਰਦਾਰ ਨਹੀਂ ਜਿਤਨਾ ਡਿਕਨਸ ਡੋਥ ਮੁੰਡਿਆਂ ਦਾ ਸਕੂਲ ਕਿਉਂਕਿ ਇਹ ਕੋਈ ਖਾਸ ਚੰਗਾ ਸਕੂਲ ਨਹੀਂ ਸੀ। ਪ੍ਰਿੰਸੀਪਲ ਸਕੂਲ ਨੂੰ ਇਕ ਚੰਗੇ ਸਕੂਲ ਵਾਂਗ ਨਹੀਂ ਸਗੋਂ ਇਕ ਵਪਾਰਕ ਅਦਾਰੇ ਵਾਂਗ ਚਲਾਉਂਦਾ ਸੀ। ਥੋੜ੍ਹਾ ਦਿਓ ਤੇ ਬਹੁਤ ਲਓ," ਉਸਦਾ ਅਸੂਲ ਸੀ। ਉਹ ਬਹੁਤ ਜ਼ਿਆਦਾ ਫੀਸ ਲੈਂਦਾ ਸੀ ਪਰ ਸਾਨੂੰ ਖਾਣ ਨੂੰ ਮਿਲਦਾ ਸੀ ਭੈੜਾ ਖਾਣਾ ਤੇ ਨਿਕੰਮੇ ਉਸਤਾਦ। ਇਹੋ ਕੁਝ, ਘੱਟੋ ਘੱਟ ਅਸੀਂ ਮੁੰਡੇ ਸੋਚਦੇ ਸਾਂ।

ਅਰੂਨਡੇਲ ਸਕੂਲ ਵਿਚ ਪੜ੍ਹਨ ਲਈ ਦਲਜੀਤ ਆਪ ਵੀ ਕਸੂਰਵਾਰ ਸੀ। ਉਹ ਹੋਰ ਕਿਸੇ ਸਕੂਲ ਵਿਚ ਪੜ੍ਹਨਾ ਪਸੰਦ ਨਹੀਂ ਸੀ ਕਰਦਾ ਅਤੇ ਘੁਮਦਾ ਘੁਮਾਉਂਦਾ ਅਰੂਨਡੇਲ ਸਕੂਲ ਪਹੁੰਚ ਗਿਆ ਸੀ ਜਿਥੇ ਉਹ ਤਿੰਨ ਮਹੀਨੇ ਮਗਰੋਂ ਮੀਟ ਤੇ ਲੈਂਟਲ ਸੂਪ ਪੀਂਦਿਆਂ ਪੀਂਦਿਆਂ ਅੱਕ ਗਿਆ ਅਤੇ ਉਸਨੇ ਸਕੂਲ ਛੱਡਣ ਦਾ ਆਪਣਾ ਮਨ ਪੱਕਾ ਕਰ ਲਿਆ।

"ਮੈਂ ਹੁਣ ਹੋਰ ਕਿਸੇ ਸਕੂਲ ਵਿਚ ਨਹੀਂ ਪੜ੍ਹਾਂਗਾ," ਉਸਨੇ ਆਖਿਆ। ਮੈਂ ਹੁਣ ਨਿਰੋਬੀ ਜਾ ਕੇ ਆਪਣੇ ਪਿਤਾ ਜੀ ਨਾਲ ਵਪਾਰ 'ਚ ਹੱਥ ਵਟਾਂਵਾਗਾ। ਮੈਂ ਲਿਖ ਪੜ੍ਹ ਸਕਦਾ ਹਾਂ ਅਤੇ ਮੈਂ ਜਾਣਦਾ ਹਾਂ ਕਿ ਨਫ਼ੇ–ਨੁਕਸਾਨ ਦਾ ਕੀ ਫ਼ਰਕ ਹੁੰਦਾ ਹੈ। ਮੈਨੂੰ ਇਸ ਤੋਂ ਵੱਧ ਹੋਰ ਚਾਹੀਦਾ ਵੀ ਕੀ ਹੈ। ਰਸੱਟੀ ਤੇਰਾ ਕੀ ਖਿਆਲ ਹੈ?"

"ਮੈਂ ਇਕ ਲੇਖਕ ਬਣਨਾ ਚਾਹੁੰਦਾ ਹਾਂ।" ਮੈਂ ਆਖਿਆ।

ਮੈਂ ਤਾਂ ਸਕੂਲ ਜਾਂਦਾ ਰਵ੍ਹਾਂਗਾ ਪਰ ਮੈਨੂੰ ਇਹ ਸਕੂਲ ਬਿਲਕੁਲ ਪਸੰਦ ਨਹੀਂ। ਮੈਨੂੰ ਇਹ ਵੀ ਚੰਗੀ ਤਰ੍ਹਾਂ ਪਤਾ ਹੈ ਕਿ ਮੇਰੇ ਗਾਰਡੀਅਨ ਮੈਨੂੰ ਹੋਰ ਕਿਸੇ ਸਕੂਲ ਭੇਜਣ ਲਈ ਰਾਜ਼ੀ ਨਹੀਂ ਹੋਣਗੇ।"

ਮੇਰੇ ਮਾਤਾ ਪਿਤਾ ਮਰ ਚੁੱਕੇ ਨੇ ਅਤੇ ਮੇਰੇ ਗਾਰਡੀਅਨ ਨੇ ਮੈਨੂੰ ਅਰੂਨਡੇਲ ਸਕੂਲ ਦਾਖਲ ਕਰਵਾਇਆ ਹੈ ਕਿਉਂਕਿ ਪ੍ਰਿੰਸੀਪਲ ਉਨ੍ਹਾਂ ਦਾ ਦੋਸਤ ਸੀ ਅਤੇ ਉਸਨੇ ਮੇਰੀ ਅੱਧੀ ਫ਼ੀਸ ਮਾਫ਼ ਕਰ ਦਿੱਤੀ ਸੀ। ਅਰੂਨਡੇਲ ਸਕੂਲ ਦਾਖਲ ਹੋਣ ਤੋਂ ਪਹਿਲਾਂ ਮੈਂ ਕੁਝ ਚਿਰ ਹੇਠਾਂ ਡੇਅ ਸਕੂਲ (day-school) ਦਾ ਪੜ੍ਹ ਚੁਕਿਆ ਹਾਂ ਪਰ ਜਿਉਂ ਜਿਉਂ ਮੈਂ ਵੱਡਾ ਹੁੰਦਾ ਗਿਆ ਮੇਰੇ ਗਾਰਡੀਅਨ ਲਈ ਮੇਰੀ ਦੇਖ–ਭਾਲ ਕਰਨੀ ਮੁਸ਼ਕਲ ਹੋ ਗਈ। ਮੈਂ ਇਸ ਫੈਸਲੇ ਵਿਰੁੱਧ ਆਵਾਜ਼ ਉਠਾਉਣਾ ਚਾਹੁੰਦਾ ਸਾਂ। ਮੈਂ ਘਰ ਰਹਿ ਕੇ ਕਿਤਾਬਾਂ ਪੜ੍ਹਨ ਕੀ ਬਜਾਏ ਬਾਜ਼ਾਰਾਂ ਵਿਚ ਘੁਮਣਾ ਫਿਰਨਾ ਚਾਹੁੰਦਾ ਸਾਂ। ਮੈਂ ਉਸ ਵਾਂਗ ਹਰ ਵੇਲੇ ਸ਼ਿਕਾਰ ਖੇਡਣ ਤੇ ਵਕਤ ਜ਼ਾਇਆ ਨਹੀਂ ਸਾਂ ਕਰਨਾ ਚਾਹੁੰਦਾ। ਮੇਰਾ ਗਾਰਡੀਅਨ ਜਿਹੜਾ ਮੇਰੀ ਮਾਂ ਦੇ ਚਾਚੇ ਦਾ ਪੁੱਤਰ ਸੀ ਮੇਰੇ ਤੋਂ ਨਿਰਾਸ਼ ਹੋ ਗਿਆ।

ਪਰ ਸਕੂਲ ਤੋਂ ਭੱਜਣ ਦਾ ਮੁੱਖ ਕਾਰਣ, ਸਿਰਫ਼ ਬਜ਼ਾਰਾਂ ਵਿਚ ਘੁੰਮਣਾ ਹੀ ਨਹੀਂ ਸੀ ਸਗੋਂ ਮੈਂ ਆਪਣੇ ਅੰਕਲ ਦੇ ਜਹਾਜ਼ ਤੇ ਜਾਮਨਗਰ ਪਹੁੰਚਣਾ ਚਾਹੁੰਦਾ ਸਾਂ।

ਅੰਕਲ ਜਿਮ ਮੇਰੇ ਪਿਤਾ ਜੀ ਦਾ ਛੋਟਾ ਭਰਾ ਸੀ, ਚਾਚਾ। ਮੈਂ ਸਿਰਫ਼ ਪੰਜ ਸਾਲ ਦਾ ਸਾਂ ਜਦ ਉਹ ਮੈਨੂੰ ਮਿਲਿਆ ਸੀ। ਹੁਣ ਮੇਰੀ ਉਮਰ ਬਾਰ੍ਹਾਂ ਸਾਲ ਦੀ ਸੀ। ਭਾਵੇਂ ਇਨ੍ਹਾਂ ਸਾਲਾਂ ਵਿਚ ਮੇਰੀ ਅੰਕਲ ਨਾਲ ਚਿੱਠੀ ਚਪੱਠੀ ਚਲਦੀ ਰਹੀ ਅਤੇ ਉਹ ਆਪਣੀਆਂ ਚਿੱਠੀਆਂ ਤੇ ਵੱਖ ਵੱਖ ਦੇਸ਼ਾਂ ਦੇ ਰੰਗ–ਬਰੰਗੇ ਟਿਕਟ ਲਗਾਉਂਦਾ ਸੀ। ਉਸਦੀਆਂ ਚਿੱਠੀਆਂ ਮੈਨੂੰ ਵੱਖ ਵੱਖ ਥਾਵਾਂ, ਵਾਲਪਾਰੀਸੋ, ਸਾਨਦੀਓਗੋ, ਸਾਨਫਰਾਂਸਿਸਕੋ, ਬਿਊਨਾਸ ਏਰਦਾ, ਦਾਰੁਉਲ ਸਲਾਮ, ਮਮਬਾਸਾ, ਫਰੀ ਟਾਊਨ, ਸਿੰਘਾਪੁਰ, ਬੰਬਈ, ਪਾਰ ਸੀਲੀਸ, ਲੰਦਨ ਤੋਂ ਆਉਂਦੀਆਂ ਸਨ। ਇਹ ਉਹ ਥਾਵਾਂ ਸਨ ਜਿਨ੍ਹਾਂ ਬੰਦਰਗਾਹਾਂ ਤੇ ਅੰਕਲ ਜਿਮ ਦਾ ਜਹਾਜ਼ ਜਾ ਕੇ ਲਗਦਾ ਸੀ। ਉਸਦਾ ਜਹਾਜ਼ ਕਦੀ ਇਕੋ ਰਾਹ ਤੇ ਨਹੀਂ ਸੀ ਚਲਦਾ ਅਤੇ ਸਮੁੰਦਰ ਵਿਚ ਧੀਰੇ ਧੀਰੇ ਚਲਦਾ ਰਹਿੰਦਾ ਸੀ। ਉਹ ਉਨ੍ਹਾਂ ਬੰਦਰਗਾਹਾਂ ਤੇ ਹੀ ਜਾਂਦਾ ਜਿਹੜੀਆਂ ਮੈਨੂੰ ਬਹੁਤ ਪਸੰਦ ਸਨ ਅਤੇ ਰੁਮਾਂਚਕ ਲਗਦੀਆਂ ਸਨ। ਕਿਉਂਕਿ ਮੈਂ ਹੁਣ ਤਕ ਸਟੀਵੈਨਸਨ, ਕਪਤਾਨ ਮੈਰੀਅਤ ਅਤੇ ਡਬਲਿਊ ਡਬਲਿਊ ਜੈਕਬ ਪੜ੍ਹ ਚੁਕਿਆ ਸਾਂ।

ਅੰਕਲ ਜਿਨ੍ਹਾਂ ਚਿੱਠੀਆਂ ਵਿਚ ਮੈਨੂੰ ਅਕਸਰ ਲਿਖਦਾ ਸੀ ਕਿ ਮੈਂ ਉਸ ਕੋਲ ਜਲਦੀ ਆ ਜਾਵਾਂ – 'ਜਰ੍ਹਾ ਥੋੜ੍ਹਾ ਹੋਰ ਵੱਡਾ ਹੋ ਲੈ, ਫਿਰ ਤੂੰ ਜ਼ਰੂਰ ਆਵੀਂ ਰਸੱਟੀ।'

ਹੁਣ ਮੈਨੂੰ ਲਗਦਾ ਸੀ ਕਿ ਮੈਂ ਵੱਡਾ ਹੋ ਗਿਆ ਹਾਂ। ਮੈਨੂੰ ਹੁਣ ਨਾ ਸਕੂਲ ਚੰਗਾ ਲਗਦਾ ਸੀ ਤੇ ਨਾ ਆਪਣਾ ਗਾਰਡੀਅਨ। ਗੱਲ ਇਥੇ ਹੀ ਨਹੀਂ ਮੁੱਕਦੀ। ਮੈਨੂੰ ਇਸ ਦੁਨੀਆ ਨਾਲ ਪਿਆਰ ਸੀ, ਮੈਂ ਇਸ ਦੁਨੀਆ ਨੂੰ ਚੰਗੀ ਤਰ੍ਹਾਂ ਵੇਖਣਾ ਚਾਹੁੰਦਾ ਸਾਂ। ਦੁਨੀਆ ਦਾ ਹਰ ਕੋਨਾ। ਉਹ ਥਾਵਾਂ ਜਿਨ੍ਹਾਂ ਬਾਰੇ ਮੈਂ ਕਿਤਾਬਾਂ ਵਿਚ ਪੜ੍ਹਿਆ ਸੀ। ਹਾਂਗਕਾਂਗ ਦੇ ਸਮਪਾਨ ਤੇ ਕਚਰੇ ਦੇ ਢੇਰ, ਇੰਡੀਅਜ਼ ਦੇ ਲਗੂਨ, ਲੰਦਨ ਦੀਆਂ ਸੜਕਾਂ, ਅਫਰੀਕਾ ਦੇ ਕਾਲੀ ਚਮੜੀ ਵਾਲੇ ਖ਼ੂਬਸੂਰਤ ਲੋਕ ਅਤੇ ਐਮਾਜ਼ੋਨ ਦੇ ਚਮਕੀਲੇ ਪੰਛੀ–

ਜਦ ਅੰਕਲ ਜਿਮ ਦੀ ਅਖੀਰਲੀ ਚਿੱਠੀ ਆਈ ਤਾਂ ਉਸਨੇ ਲਿਖਿਆ ਸੀ ਕਿ ਉਸਦਾ ਜਹਾਜ਼ ਮਹੀਨੇ ਦੇ ਅਖੀਰ ਜਾਮਨਗਰ ਪਹੁੰਚ ਜਾਏਗਾ। ਮੇਰਾ ਮਨ ਪਹਿਲਾਂ ਹੀ ਖੁਸ਼ੀ ਨਾਲ ਝੂਮ ਉਠਿਆ। ਮੇਰਾ ਇਹ ਆਖਰੀ ਮੋਕਾ ਸੀ। ਅੰਕਲ ਜਿਮ ਨੇ ਇਹ ਨਹੀਂ ਸੀ ਲਿਖਿਆ ਕਿ ਮੈਂ ਆਵਾਂ ਕਿ ਨਾ ਪਰ ਉਸਨੂੰ ਇਹ ਵੀ ਨਹੀਂ ਸੀ ਪਤਾ ਕਿ ਮੇਰੇ ਮਨ ਵਿਚ ਆਉਣ ਦਾ ਵਿਚਾਰ ਹੈ ਵੀ ਕਿ ਨਹੀਂ

ਸਵਾਲ ਕੇਵਲ ਸਕੂਲ ਛੱਡ ਕੇ ਜਾਣ ਦਾ ਨਹੀਂ ਸੀ ਸਗੋਂ ਛੇਤੀ ਛੇਤੀ ਜਾਮਨਗਰ ਘਾਟ ਤੇ ਪਹੁੰਚਣ ਦਾ ਸੀ। ਜਾਮਨਗਰ, ਪੱਛਮੀ ਕੰਢੇ ਤੇ ਵਸਿਆ ਘੱਟੋ ਘੱਟ ਪਹਾੜਗੰਜ ਤੋਂ 800

ਮੀਲ ਦੂਰ ਸੀ। ਪਹਾੜਗੰਜ ਪਹਾੜੀ ਸਥਾਨ ਸੀ ਜਿਥੇ ਅਸੀਂ ਸਕੂਲ ਵਿਚ ਪੜ੍ਹਦੇ ਸਾਂ।

800 ਮੀਲ !



# ਚੰਨ ਦੀ ਚਾਨਣੀ ਵਿਚ ਮੁਲਾਕਾਤ

ਮੇਰਾ ਖਿਆਲ ਹੈ ਕਿ ਦਲਜੀਤ ਸਕੂਲ ਛੱਡਣ ਦਾ ਹੌਂਸਲਾ ਨਾ ਕਰਦਾ ਤਾਂ ਮੈਂ ਵੀ ਆਪਣਾ ਪੱਕਾ ਮਨ ਨਾ ਬਣਾ ਸਕਦਾ। ਆਪਣੇ ਆਪ ਸਕੂਲ ਛੱਡ ਜਾਣਾ ਕੋਈ ਫ਼ਖਰ ਵਾਲੀ ਗੱਲ ਨਹੀਂ ਸੀ। ਇਹ ਗੱਲ ਹੋਰ ਵੀ ਭੈੜੀ ਹੈ ਜੇ ਤੁਹਾਡਾ ਦੋਸਤ ਪਹਿਲਾਂ ਤਾਂ ਸਕੂਲ ਛੱਡਣ ਲਈ ਉਤਸ਼ਾਹ ਵਿਖਾਏ ਤੇ ਮਗਰੋਂ ਆਪਣੇ ਪੈਰ ਪਿੱਛੇ ਖਿਚ ਲਏ।

ਦਲਜੀਤ ਇਹੋ ਜਿਹਾ ਦੋਸਤ ਨਹੀਂ ਸੀ। ਉਹ ਜੋ ਕੁਝ ਕਹਿੰਦਾ ਸੀ ਕਰ ਵਿਖਾਉਂਦਾ ਸੀ। ਕੋਈ ਇਕ ਮਹੀਨਾ ਪਹਿਲਾਂ ਜਦ ਉਸ ਨਾਲ ਮੈਂ ਆਪਣੇ ਅੰਕਲ ਦੇ ਜਹਾਜ਼ ਦੀ ਗੱਲ ਕੀਤੀ ਸੀ ਅਤੇ ਮੈਂ ਉਸਨੂੰ ਦੱਸਿਆ ਸੀ ਕਿ ਮੈਂ ਜਾਮਨਗਰ ਜਾਣਾ ਚਾਹੁੰਦਾ ਹਾਂ, ਉਸਨੇ ਬਿਨ੍ਹਾਂ ਝਿਜਕ ਆਖਿਆ ਸੀ,"ਮੈਂ ਵੀ ਤੇਰੇ ਨਾਲ ਚਲਾਂਗਾ।"

ਦਲਜੀਤ ਬੜਾ ਜਜ਼ਬਾਤੀ ਕਿਸਮ ਦਾ ਮੁੰਡਾ ਸੀ। ਉਹ ਕਈ ਵਾਰੀ ਬਹੁਤ ਵੱਡੀਆਂ ਗ਼ਲਤੀਆਂ ਕਰ ਜਾਂਦਾ ਸੀ ਪਰ ਉਹ ਫੈਸਲਾ ਕਰਕੇ ਕਦੀ ਪਿੱਛੇ ਨਹੀਂ ਸੀ ਹੱਟਿਆ। ਉਸਨੂੰ ਕੋਈ ਰੋਕ ਨਹੀਂ ਸੀ ਸਕਦਾ। ਜੇ ਉਸਨੂੰ ਕੋਈ ਜ਼ੋਰ ਪਾ ਕੇ ਨਾ ਰੋਕਦਾ ਤਾਂ ਉਹ ਪਿੱਛੇ ਵਲ ਕਦਮ ਨਹੀਂ ਸੀ ਮੋੜਦਾ।

ਅਸੀਂ ਮੌਨਸੂਨ ਸ਼ੁਰੂ ਹੋਣ ਤੇ ਹੋਈਆਂ ਦੌੜਾਂ ਸਮੇਂ ਦੋਸਤ ਬਣੇ ਸਾਂ। ਮੈਂ ਛੋਟੀਆਂ ਦੌੜਾਂ ਵਿਚ ਬਹੁਤ ਮਾਹਿਰ ਸਾਂ ਪਰ ਦਲਜੀਤ ਦੂਜਿਆਂ ਮੁੰਡਿਆਂ ਦੇ ਮੁਕਾਬਲੇ ਤੇ ਦੌੜ ਲੈਂਦਾ ਸੀ। ਮੈਂ ਚੰਗੇ ਖਿਡਾਰੀਆਂ ਨੂੰ ਅੱਗੇ ਲੰਘਣ ਦਿੰਦਾ ਸਾਂ। ਮੈਂ ਘਾਹ ਵਾਲੇ ਮੈਦਾਨ ਵਿਚ ਆਰਾਮ ਨਾਲ ਬੈਠ ਜਾਂਦਾ ਸਾਂ ਅਤੇ ਜਾਂ ਤਾਂ ਡੇਵਿਡ ਕਾਪਰਫੀਲਡ ਜਾਂ ਫਿਰ ਕੋਈ ਕਾਮਿਕ ਪੜ੍ਹਨ ਲਗ ਪੈਂਦਾ ਸਾਂ। ਇਕ ਦਿਨ ਸ਼ਾਮ ਨੂੰ ਜਦ ਮੈਂ ਇਸ ਤਰ੍ਹਾਂ ਦੌੜ ਰਿਹਾ ਸਾਂ ਤਾਂ ਮੈਂ ਦਲਜੀਤ ਨੂੰ ਸੜਕ ਤੇ ਘੁਮਦਾ ਵੇਖਿਆ। ਉਹ ਖ਼ੁਸ਼ੀ ਨਾਲ ਸੀਟੀਆਂ ਮਾਰ ਰਿਹਾ ਸੀ।

"ਕੀ ਤੂੰ ਦੌੜ 'ਚ ਸ਼ਾਮਲ ਨਹੀਂ ਹੋਣਾ?" ਮੈਂ ਉਸਨੂੰ ਪੁੱਛਿਆ।

" ਮੈਂ ਦੌੜ ਰਿਹਾ ਹਾਂ ਤੇ ਕੀ ਤੂੰ ਵੀ?"

"ਹਾਂ," ਮੈਂ ਆਖਿਆ ਤੇ ਮੁੜ ਕੇ ਕਿਤਾਬ ਪੜ੍ਹਨ ਲਗ ਪਿਆ। ਦਲਜੀਤ ਮੇਰੇ ਨਾਲ ਹੀ ਬੈਠ ਗਿਆ।

"ਕੋਈ ਫ਼ਰਕ ਨਹੀਂ ਪੈਂਦਾ ਜੇ ਸਾਨੂੰ ਥੋੜ੍ਹੀ ਦੇਰ ਵੀ ਹੋ ਜਾਏ" ਉਸਨੇ ਆਖਿਆ।

"ਕਿਉਂ ਨਾ ਅਸੀਂ ਉਸ ਸਾਹਮਣੇ ਵਾਲੇ ਸਟਾਲ ਤੇ ਚਲੀਏ ਤੇ ਗਰਮ ਗਰਮ ਪਕੌੜੇ ਖਾਈਏ।" ਪੈਸੇ ਦੀ ਪਰਵਾਹ ਨਾ ਕਰ। ਮੇਰੇ ਕੋਲ ਲੋੜ ਤੋਂ ਵੱਧ ਪੈਸੇ ਹਨ। ਮੈਂ ਆਪਣੀ ਮਾਂ ਨੂੰ, ਮੈਨੂੰ ਵਿਗਾੜਨ ਤੋਂ ਨਹੀਂ ਰੋਕ ਸਕਦਾ।"

ਇਹ ਧੀਰੇ ਧੀਰੇ ਵਧਦੀ ਪੱਕੀ ਦੋਸਤੀ ਵਲ ਕਦਮ ਸੀ। ਪਹਿਲਾਂ ਪਕੌੜਿਆਂ ਨੇ ਸਾਡੀ ਦੋਸਤੀ ਪੱਕੀ ਕੀਤੀ ਅਤੇ ਫਿਰ ਸਾਨੂੰ ਦੋਹਾਂ ਨੂੰ ਲੰਬੀਆਂ ਦੌੜਾਂ ਪਸੰਦ ਨਹੀਂ ਸਨ। ਸਾਡੀ ਦੋਸਤੀ ਪੱਕੀ ਹੁੰਦੀ ਚਲੀ ਗਈ। ਕਈ ਵਾਰੀ ਇਕੱਠਿਆਂ ਦੌੜਨ ਮਗਰੋਂ ਸਾਨੂੰ ਇਸ ਤਰ੍ਹਾਂ ਮਹਿਸੂਸ ਹੋਣ ਲੱਗਾ ਕਿ ਅਸੀਂ ਬੜੇ ਲੰਬੇ ਸਮੇਂ ਤੋਂ ਦੋਸਤ ਹਾਂ।

ਹੁਣ ਜਦ ਅਸੀਂ ਉੱਚੇ ਛੱਤ ਵਾਲੇ ਜਿਮਨੇਜੀਅਮ ਵਿਚ ਹਨੇਰੇ ਵਿਚ ਬੈਠੇ ਸਾਂ ਤਾਂ ਸਾਨੂੰ ਇਸ ਤਰ੍ਹਾਂ ਲਗ ਰਿਹਾ ਸੀ ਕਿ ਅਸੀਂ ਬਹੁਤ ਗਹਿਰੇ ਮਿੱਤਰ ਹਾਂ, ਅਤੇ ਇਕ ਦੂਜੇ ਨੂੰ ਚੰਗੀ ਤਰ੍ਹਾਂ ਸਮਝਦੇ ਹਾਂ। ਮੈਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ ਸੀ ਕਿ ਦਲਜੀਤ ਕੋਲ ਬਹੁਤ ਪੈਸੇ ਹਨ। ਉਸਨੂੰ ਵੀ ਇਹ ਕਦੀ ਮਹਿਸੂਸ ਨਹੀਂ ਸੀ ਹੋਇਆ ਕਿ ਮੇਰਾ ਦਿਮਾਗ਼ ਬਹੁਤ ਤਿੱਖਾ ਹੈ, ਜਿਸ ਤਰ੍ਹਾਂ ਕਿ ਉਹ ਅਕਸਰ ਆਖਿਆ ਕਰਦਾ ਸੀ। ਉਹ ਇਸ ਗੱਲ ਤੋਂ ਬਹੁਤ ਪ੍ਰਭਾਵਿਤ ਸੀ ਕਿ ਮੈਂ ਬਹੁਤ ਜ਼ਿਆਦਾ ਪੜ੍ਹਦਾ ਹਾਂ ਪਰ ਮੈਨੂੰ ਜ਼ਿੰਦਗੀ ਦਾ ਕੋਈ ਬਹੁਤਾ ਤਜਰਬਾ ਨਹੀਂ ਸੀ ਜਦ ਕਿ ਦਲਜੀਤ ਦੁਨਿਆਵੀ ਤੌਰ ਤੇ ਬਹੁਤ ਸਮਝਿਆ ਹੋਇਆ ਸੀ।

ਉਸਨੇ ਆਪਣੇ ਪਜਾਮੇ ਦੀ ਜੇਬ੍ਹ ਵਿਚੋਂ ਇਕ ਫੋਲਡਰ ਕੱਢਿਆ ਅਤੇ ਉਸਨੂੰ ਜ਼ਮੀਨ ਉਤੇ ਖੋਲ੍ਹਿਆ। ਇਹ ਹਿੰਦੁਸਤਾਨ ਦੀਆਂ ਰੇਲਾਂ ਦਾ ਨਕਸ਼ਾ ਸੀ। ਅਸੀਂ ਇਹ ਨਕਸ਼ਾ ਆਪਣੀ ਆਖਰੀ ਦੌੜ ਸਮੇਂ ਖਰੀਦਿਆ ਸੀ। ਇਕ ਯਾਦਗਾਰੀ ਦਿਨ ਅਸੀਂ ਬਾਜ਼ਾਰ ਗਏ, ਕਈ ਚੀਜ਼ਾਂ ਖਰੀਦੀਆਂ ਅਤੇ ਇਕ ਪਗਡੰਡੀ ਰਾਹੀਂ ਸਕੂਲ ਪਹੁੰਚੇ। ਮੈਂ ਦਲਜੀਤ ਤੋਂ ਥੋੜ੍ਹਾ ਪਹਿਲਾਂ ਪਹੁੰਚਿਆ ਤੇ ਉਹ ਜ਼ਰ੍ਹਾ ਮਗਰੋਂ (ਭਾਵੇਂ ਜੱਜਾਂ ਨੇ ਸਾਨੂੰ ਦੌੜ ਵਿਚ ਹਿੱਸਾ ਲੈਣ ਵਾਲੇ ਨਾ ਮੰਨਿਆ ਕਿਉਂਕਿ ਉਨ੍ਹਾਂ ਨੇ ਸਾਨੂੰ ਨਿਸਚਿਤ ਰਾਹ ਤੇ ਦੌੜਦਿਆਂ ਨਹੀਂ ਸੀ ਵੇਖਿਆ, ਪਰ ਸਾਡੇ ਲਈ ਇਹ ਖੁਸ਼ੀ ਦਾ ਮੌਕਾ ਸੀ ਕਿਉਂਕਿ ਸਾਡੀ ਜਿੱਤ ਤੇ ਸਾਨੂੰ ਸਭ ਮੁੰਡਿਆਂ ਨੇ ਮੁਬਾਰਕਬਾਦ ਦਿਤੀ ਸੀ)

ਅਸੀਂ ਨਕਸ਼ਾ ਆਪਣੇ ਸਾਹਮਣੇ ਵਿਛਾ ਲਿਆ। ਮੈਂ ਲਾਲ ਪੈਨਸਲ ਕੱਢੀ ਤੇ ਪਹਾੜਗੰਜ ਦੇ ਆਲੇ-ਦੁਆਲੇ ਗੋਲ ਦਾਇਰਾ ਪਾ ਦਿਤਾ ਜਿਹੜਾ ਹਿਮਾਲੀਆ ਪਹਾੜ ਹੇਠਾਂ ਸਥਿਤ ਸੀ। ਫਿਰ ਮੈਂ ਜਾਮਨਗਰ ਦੇ ਆਮ ਪਾਸ ਘੇਰਾ ਪਾਇਆ ਜਿਹੜਾ ਕਾਠੀਆਵਾੜ ਦੀ ਨੁੱਕਰ ਤੇ ਸੀ। ਸਾਹਮਣੇ ਕੱਛ ਦੀ ਖਾੜੀ ਸੀ। ਇਨ੍ਹਾਂ ਦੋਹਾਂ ਦੇ ਵਿਚਕਾਰ ਕੀ ਸੀ? ਪਹਿਲਾਂ ਪਹਾੜ ਤੇ ਜੰਗਲ, ਫਿਰ ਦੁਆਬ ਦਾ ਜ਼ਰਖੇਜ ਮੈਦਾਨ, ਦਿੱਲੀ ਤੋਂ ਥੋੜ੍ਹੀ ਦੂਰ ਤਕ ਫੈਲਿਆ ਹੋਇਆ। ਫਿਰ ਰੁੰਡ ਮੁੰਡ ਖਾਲੀ ਪਹਾੜੀਆਂ ਅਤੇ ਰਾਜਸਥਾਨ ਤੇ ਰੇਤ ਦੇ ਪਹਾੜ; ਅਤੇ ਅਖੀਰ ਮਹਾਰਾਸ਼ਟਰ ਤੇ ਗੁਜਰਾਤ ਦੇ ਸਮੁੰਦਰੀ ਕਿਨਾਰੇ। ਦਰਿਆ ਤੇ ਝੀਲਾਂ ਵੀ ਸਨ। ਅਸੀਂ ਜੋ

ਵੀ ਸੁਆਰੀ ਸਾਨੂੰ ਮਿਲ ਗਈ ਉਸ ਤੇ ਚੜ੍ਹ ਕੇ ਸਫ਼ਰ ਕਰਾਂਗੇ। ਕਿਉਂਕਿ ਅਸੀਂ ਵਕਤ ਜ਼ਾਇਆ ਨਹੀਂ ਸੀ ਕਰ ਸਕਦੇ। ਅੰਕਲ ਜਿਮ ਦਾ ਜਹਾਜ਼ ਲੋੜ ਤੋਂ ਵੱਧ ਬੰਦਰਗਾਹ ਤੇ ਨਹੀਂ ਸੀ ਠਹਿਰ ਸਕਦਾ। ਉਸਨੇ ਜੁਲਾਈ ਤੋਂ ਮੁੜ ਸਮੁੰਦਰ ਵਿਚ ਠਿਲ ਪੈਣਾ ਸੀ ਤਾਂ ਜੋ ਬਾਰਸ਼ਾਂ ਤੰਗ ਨਾ ਕਰਨ।

"ਸਾਨੂੰ ਪਹਿਲਾਂ ਬਹੁਤ ਜਲਦੀ ਦਿੱਲੀ ਪਹੁੰਚਣਾ ਚਾਹੀਦਾ ਹੈ।" ਮੈਂ ਆਖਿਆ, ਨਹੀਂ ਤਾਂ ਅਸਾਨੀ ਨਾਲ ਫੜੇ ਜਾਵਾਂਗੇ। ਜੇ ਅੱਗੋਂ ਇਕ ਵਾਰੀ ਦਿੱਲੀਓਂ ਅੱਗੇ ਨਿਕਲ ਗਏ ਤਾਂ ਉਨ੍ਹਾਂ ਨੂੰ ਨਹੀਂ ਪਤਾ ਚਲੇਗਾ ਕਿ ਸਾਨੂੰ ਕਿਥੇ ਲੱਭਣ। ਹਿੰਦੁਸਤਾਨ ਬਹੁਤ ਵੱਡਾ ਹੈ। ਇਸ ਵਿਚ ਕਿਤੇ ਵੀ ਗੁਆਚ ਜਾਣਾ ਬੜਾ ਸੌਖਾ ਕੰਮ ਹੈ।"

"ਕੀ ਤੂੰ ਸਮਝਦਾ ਹੈਂ ਕਿ ਉਹ ਸਾਨੂੰ ਲੱਭਣ ਦੀ ਕੋਸ਼ਿਸ਼ ਕਰਨਗੇ?"

"ਹਾਂ, ਜ਼ਰੂਰ। ਇਹ ਨਾ ਭੁੱਲ ਕਿ ਮੇਰਾ ਗਾਰਡੀਅਨ ਪ੍ਰਿੰਸੀਪਲ ਦਾ ਦੋਸਤ ਹੈ ਅਤੇ ਤੇਰੇ ਪਿਤਾ ਜੀ, ਜੇ ਤੇਰਾ ਪਤਾ ਨਾ ਚਲਿਆ ਤਾਂ ਸਕੂਲ ਤੇ ਮੁਕੱਦਮਾ ਚਲਾ ਦੇਣਗੇ। ਜਦ ਉਨ੍ਹਾਂ ਨੂੰ ਪਤਾ ਚਲ ਜਾਏਗਾ ਕਿ ਅਸੀਂ ਗੁਆਚ ਗਏ ਹਾਂ, ਉਹ ਸਾਨੂੰ ਪਹਾੜਗੰਜ ਵਿਚ ਲੱਭਣਾ ਸ਼ੁਰੂ ਕਰ ਦੇਣਗੇ ਅਤੇ ਜੇ ਅਸੀਂ ਉਥੇ ਜਾਂ ਦੇਹਰਾਦੂਨ ਵਿਚ ਨਾ ਮਿਲੇ, ਤਾਂ ਸਾਡਾ ਨਾਂ ਜ਼ੁਰਾਇਮ ਪੇਸ਼ਾ ਲੋਕਾਂ ਦੀ ਸੂਚੀ ਵਿੱਚ ਦਰਜ ਕਰ ਲਿਆ ਜਾਏਗਾ। ਸਾਨੂੰ ਰੇਲਵੇ ਸਟੇਸ਼ਨਾਂ ਅਤੇ ਬੱਸ ਸਟੈਂਡਾਂ ਤੇ ਲੱਭਿਆ ਜਾਏਗਾ।"

"ਕੀ ਇਸ ਦਾ ਮਤਲਬ ਇਹ ਹੋਇਆ ਕਿ ਅਸੀਂ ਦਿੱਲੀ ਜਾ ਰਹੇ ਹਾਂ?" ਦਲਜੀਤ ਨੇ ਆਖਿਆ। ਉਹ ਮਾਯੂਸ ਹੋ ਗਿਆ ਸੀ। ਮੈਂ 125 ਮੀਲ ਨਹੀਂ ਚਲ ਸਕਦਾ।"

"ਅਸੀਂ ਦੇਹਰਾਦੂਨ ਜਿਤਨਾ ਹੀ ਸਫ਼ਰ ਤੈਅ ਕਰਾਂਗੇ, ਬਸ 12 ਮੀਲ ਹੇਠਾਂ ਵੱਲ। ਕੀ ਤੂੰ ਇਤਨਾ ਤੁਰ ਸਕੇਂਗਾ?"

"ਮੇਰਾ ਖ਼ਿਆਲ ਹੈ, ਹਾਂ, ਸਾਰੀ ਉਤਰਾਈ ਹੀ ਹੋਣੀ ਹੈ।"

"ਦੇਹਰਾਦੂਨ ਤੋਂ ਅਸੀਂ ਗੱਡੀ ਜਾਂ ਬੱਸ ਜਾਂ ਟਰੱਕ ਫੜ੍ਹਾਂਗੇ। ਸਾਨੂੰ ਰੇਲਵੇ ਸਟੇਸ਼ਨਾਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ।"

"ਠੀਕ ਗੱਲ ਹੈ, ਰਸੱਟੀ। ਵਧੀਆ, ਹਾਲੇ ਅੱਗੇ ਬਾਰੇ ਨਾ ਸੋਚੀਏ, ਪਹਿਲਾਂ ਦਿੱਲੀ ਹੀ ਚਲੀਏ। ਕਾਫ਼ੀ ਰਹੇਗਾ, ਆਖਰ ਸਾਨੂੰ ਮੌਕਾ ਤਾਂ ਸੰਭਾਲਣਾ ਹੀ ਪਏਗਾ।"

ਅਸੀਂ ਥੋੜ੍ਹੀ ਦੇਰ ਚੁੱਪ ਰਹੇ, ਗੰਭੀਰ ਸੋਚਾਂ ਵਿਚ ਡੁੱਬੇ, ਸੋਚਦੇ ਰਹੇ।

ਜੇ ਫੜੇ ਗਏ ਤਾਂ ਕੀ ਬਣੇਗਾ? ਕਿਤਨੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਏਗਾ। ਨਤੀਜਾ ਕੀ ਨਿਕਲੇਗਾ।

ਮੋਮਬੱਤੀ ਟਿਮਟਮਾਈ ਤੇ ਬੁੱਝ ਗਈ। ਇਕ ਮਿੰਟ ਲਈ ਘੁੱਪ ਹਨੇਰਾ ਹੋ ਗਿਆ। ਫਿਰ ਧੀਮੀ ਜਿਹੀ ਰੋਸ਼ਨੀ ਫ਼ਰਸ਼ ਅਤੇ ਮੇਰੇ ਪੈਰਾਂ ਤੇ ਪਈ।

"ਕੀ ਤੈਨੂੰ ਮੇਰੀ ਪੈਨਸਲ ਟਾਰਚ ਪਸੰਦ ਹੈ?" ਦਲਜੀਤ ਨੇ ਪੁੱਛਿਆ।

"ਇਹ ਜਪਾਨ ਦੀ ਬਣੀ ਹੋਈ ਹੈ। ਇਸਦਾ ਡੀਜ਼ਾਇਨ ਜੇਮਜ਼ ਬੌਂਡ ਨੇ ਬਣਾਇਆ ਹੈ। ਮੈਂ ਪਿਛਲੇ ਸਾਲ ਨਿਰੋਬੀ ਤੋਂ ਖਰੀਦੀ ਸੀ। ਪਰ ਸਾਨੂੰ ਬੈਟਰੀ ਜ਼ਾਇਆ ਨਹੀਂ ਕਰਨੀ ਚਾਹੀਦੀ; ਇਸ ਤਰ੍ਹਾਂ ਦੀ ਬੈਟਰੀ ਇਥੇ ਨਹੀਂ ਮਿਲ ਸਕਦੀ।

"ਤੈਨੂੰ ਘਰ ਦਿਆਂ ਨੇ ਬਹੁਤ ਵਿਗਾੜਿਆ ਹੋਇਆ ਹੈ।" ਮੈਂ ਆਖਿਆ।

"ਮੈਂ ਸੱਚਮੁਚ ਹੀ ਵਿਗੜਿਆ ਹੋਇਆ ਹਾਂ।" ਦਲਜੀਤ ਨੇ ਮੂੰਹ ਬਣਾ ਕੇ ਆਖਿਆ। ਸੱਚਮੁਚ ਹੀ ਬਹੁਤ ਵਿਗੜਿਆ ਹੋਇਆ। ਉਸ ਆਪਣਾ ਹੱਥ ਮੈਨੂੰ ਫੜਾਇਆ।" ਫਿਰ ਕੱਲ੍ਹ ਰਾਤੀਂ ਅਸੀਂ ਨਿਕਲ ਚਲੀਏ। ਉਸਨੇ ਧੀਮੀ ਆਵਾਜ਼ ਵਿਚ ਆਖਿਆ। ਧੀਮੀ ਆਵਾਜ਼ ਵਿਚ ਬੋਲਣ ਦੀ ਲੋੜ ਤਾਂ ਨਹੀਂ ਸੀ ਪਰ ਦਲਜੀਤ ਹਰ ਗੱਲ ਨਾਟਕੀ ਢੰਗ ਨਾਲ ਕਰਦਾ ਸੀ।

"ਹਾਂ, ਕੱਲ੍ਹ ਰਾਤੀਂ," ਮੈਂ ਆਖਿਆ।

"ਅਸੀਂ ਕਿਥੇ ਮਿਲਾਂਗੇ?"

"ਥੱਲੇ, ਚੀੜ੍ਹ ਦੇ ਘਣੇ ਜੰਗਲ ਵਿੱਚ ਵੱਡੀ ਚਟਾਨ ਦੇ ਕੋਲ। ਦਸ ਵਜੇ। ਉਥੋਂ ਅਸੀਂ ਨਦੀ ਦੇ ਕਿਨਾਰੇ ਕਿਨਾਰੇ ਚਲਾਂਗੇ ਜਦ ਤੱਕ ਕਿ ਅਸੀਂ ਦੇਹਰਾਦੂਨ ਨੂੰ ਜਾਂਦੇ ਪੈਦਲ ਰਾਹ ਤੇ ਨਹੀਂ ਪਹੁੰਚ ਜਾਂਦੇ।"

"ਵਕਤ ਸਿਰ ਪਹੁੰਚ ਜਾਂਵੀਂ, ਦਲਜੀਤ ਨੇ ਆਖਿਆ। ਮੈਂ ਤੇਰੀ ਜੰਗਲ ਵਿੱਚ ਹਨੇਰੇ 'ਚ ਇੰਤਜ਼ਾਰ ਨਹੀਂ ਕਰ ਸਕਾਂਗਾ ਕਿਉਂਕਿ ਸੁਣਿਆ ਹੈ ਕਿ "ਇਸ ਜੰਗਲ ਵਿੱਚ ਜਿੰਨ ਭੂਤ ਵਸਦੇ ਨੇ।"

"ਪਰ ਤੇਰੇ ਕੋਲ ਤਾਂ ਟਾਰਚ ਹੈ," ਮੈਂ ਆਖਿਆ।

"ਉਸ ਨੇ ਮੇਰਾ ਹੱਥ ਮੁੜ ਕੇ ਘੁੱਟਿਆ। ਅਸੀਂ ਕੱਲ੍ਹ ਸਕੂਲ ਵਿੱਚ ਕੋਈ ਗੱਲ ਨਹੀਂ ਕਰਾਂਗੇ। ਕਿਸੇ ਨੂੰ ਸ਼ੱਕ ਨਹੀਂ ਪੈਣਾ ਚਾਹੀਦਾ। ਆ ਹੁਣ ਸੌਂ ਜਾਈਏ, ਮੈਨੂੰ ਨੀਂਦ ਆ ਰਹੀ ਹੈ।"

"ਚੰਗੀ ਤਰ੍ਹਾਂ, ਅਰਾਮ ਨਾਲ ਸੌਂ," ਮੈਂ ਆਖਿਆ। ਕੱਲ੍ਹ ਤੋਂ ਬਾਅਦ ਸਾਨੂੰ ਪੂਰੀ ਤਰ੍ਹਾਂ ਸੌਣਾ ਵੀ ਨਸੀਬ ਨਹੀਂ ਹੋਏਗਾ।"

ਅਸੀਂ ਜਦ ਜਿਮਨੇਜ਼ੀਅਮ ਤੋਂ ਬਾਹਰ ਨਿਕਲੇ, ਚੰਨ ਪੂਰੀ ਆਬ ਨਾਲ ਚਮਕ ਰਿਹਾ ਸੀ। ਫਲੈਟ, ਪੈਵਿਲੀਅਨ ਅਤੇ ਡਾਰਮੀਟਰੀ ਦੀਆਂ ਇਮਾਰਤਾਂ ਚੰਨ ਦੀ ਰੋਸ਼ਨੀ ਵਿਚ ਸਾਫ਼ ਦਿਖਾਈ ਦੇ ਰਹੀਆਂ ਸਨ। ਦਿਓਦਾਰ ਦੇ ਰੁੱਖ ਪਹਾੜਾਂ ਉਪਰ ਡਰਾਉਣਾ ਸਾਇਆ ਸੁੱਟ ਰਹੇ ਸਨ। ਆਕਾਸ਼ ਤੇ ਥੋੜ੍ਹੇ ਜਿਹੇ ਬੱਦਲ ਘੁੰਮ ਰਹੇ ਸਨ। ਬੜੀ ਖ਼ੂਬਸੂਰਤ ਰਾਤ ਸੀ।

"ਮੈਨੂੰ ਪੂਰੀ ਉਮੀਦ ਹੈ ਕਿ ਸਾਨੂੰ ਕੋਈ ਨਹੀਂ ਦੇਖੇਗਾ।" ਦਲਜੀਤ ਨੇ ਆਖਿਆ

"ਜੇ ਤੂੰ ਪਕੜਿਆ ਗਿਆ ਤਾਂ ਤੂੰ ਆਖੀਂ ਕਿ ਤੂੰ ਮੈਨੂੰ ਨੀਂਦ 'ਚ ਤੁਰਦਿਆਂ ਵੇਖਿਆ ਹੈ ਅਤੇ ਮੈਂ ਨਜ਼ਰ ਰਖਣ ਲਈ ਉਸਦੇ ਪਿੱਛੇ ਪਿੱਛੇ ਚਲ ਰਿਹਾ ਹਾਂ।"

"ਬੜਾ ਵਧੀਆ ਖ਼ਿਆਲ ਹੈ। ਮੇਰਾ ਖ਼ਿਆਲ ਹੈ ਕਿ ਇਹੋ ਜਿਹੇ ਸੁੰਦਰ ਵਿਚਾਰ ਤੈਨੂੰ ਕਿਤਾਬਾਂ ਵਿਚੋਂ ਮਿਲੇ ਹਨ।"

ਅਸੀਂ ਫਲੈਟ ਵਿਚੋਂ ਬੜੀ ਤੇਜ਼ੀ ਨਾਲ ਬਾਹਰ ਨਿਕਲੇ ਤੇ ਦੌੜ ਕੇ ਪੌੜ੍ਹੀਆਂ ਚੜ੍ਹ ਕੇ ਆਪਣੀ ਡਾਰਮੀਟਰੀ ਵਿਚ ਪਹੁੰਚ ਗਏ।

ਉਸਦੀ ਡਾਰਮੀਟਰੀ ਦੇ ਬਾਹਰ, ਦਲਜੀਤ ਨੇ ਪਿੱਛੇ ਮੁੜ ਕੇ ਵੇਖਿਆ ਤੇ ਹੱਥ ਹਿਲਾਇਆ। ਮੈਂ ਆਪਣੇ ਬਿਸਤਰੇ ਵਿਚ ਵੜ ਗਿਆ ਅਤੇ ਸੌਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਮੈਨੂੰ ਨੀਂਦ ਬਿਲਕੁਲ ਨਹੀਂ ਸੀ ਆ ਰਹੀ। ਮੈਂ ਆਪਣੇ ਕਾਰਨਾਮੇ ਬਾਰੇ ਸੋਚਦਾ ਰਿਹਾ। ਸੋਚਦਾ ਰਿਹਾ ਕਿ ਸਫ਼ਰ ਕਿਹੋ ਜਿਹਾ ਬੀਤੇਗਾ ਅਤੇ ਆਪਣੇ ਅੰਕਲ ਦੀ ਹੈਰਾਨੀ ਬਾਰੇ ਸੋਚਿਆ, ਜਦ ਅਸੀਂ ਉਸਦੇ ਜਹਾਜ਼ ਤੇ ਪਹੁੰਚਾਂਗੇ।

ਮੈਂ ਆਪਣੇ ਸਫ਼ਰ ਦਾ ਆਪ ਧਿਆਨ ਰੱਖਾਂਗਾ ਪਰ ਦਲਜੀਤ ਤੇ ਮੈਂ ਇਕ ਦੂਜੇ ਦੇ ਸਾਥੀ ਬਣੇ ਰਹਾਂਗੇ।

ਯੋਕੋਹਾਮਾ, ਵਾਲਪਾਰੀਸੋ, ਸਾਨਦੀਓਗੋ, ਲੰਦਨ !



# ਢਾਬੇ ਤੇ ਚਾਹ

ਸਕੂਲ ਤੋਂ ਦੌੜਨ ਬਾਰੇ ਕਿਸੇ ਹੋਰ ਨੂੰ ਸਲਾਹ ਨਹੀਂ ਸੀ ਦਿਤੀ ਜਾ ਸਕਦੀ। ਮਾਂ-ਪਿਓ ਤੇ ਉਸਤਾਦ ਇਸਦਾ ਬੁਰਾ ਮਨਾਉਣਗੇ ਜਾਂ ਕੀ ਉਹ ਦਿਲ ਦੀ ਗੱਲ ਦਿਲ ਵਿਚ ਰੱਖਣਗੇ? ਹਰ ਮੁੰਡਾ ਦੌੜਨਾ ਚਾਹੁੰਦਾ ਹੈ, ਕਦੀ ਨਾ ਕਦੀ ਉਹ ਇਸ ਬਾਰੇ ਜ਼ਰੂਰ ਸੋਚਦਾ ਹੈ। ਭੈੜੇ ਸਕੂਲ ਤੋਂ ਜਾਂ ਘਰ ਦੇ ਅਸੁਖਾਵੇਂ ਮਾਹੌਲ ਤੋਂ ਬਚਣਾ ਚਾਹੁੰਦਾ ਹੈ। ਦੌੜਨਾ ਪ੍ਰੰਪਰਾ ਅਨੁਸਾਰ ਹੈ। ਹੱਕ ਫਿਨ ਦੌੜਿਆ। ਮਾਸਟਰ ਕਾਪਰਫੀਲਡ ਅਤੇ ਓਲੀਵਰ ਟਵਿਸਟ ਵੀ ਦੌੜੇ। ਕਿਮ ਨੇ ਵੀ ਇੰਜ ਹੀ ਕੀਤਾ। ਬਹੁਤ ਸਾਰੇ ਉਦਮੀ ਨੌਜੁਆਨ ਸਮੁੰਦਰ ਵੇਖਣ ਲਈ ਘਰੋਂ ਨਿਕਲ ਤੁਰੇ। ਕਈ ਮਹਾਨ ਆਦਮੀ ਸਕੂਲੋਂ ਦੌੜੇ; ਅਤੇ ਜੇ ਨਹੀਂ ਦੌੜੇ ਤਾ ਉਨ੍ਹਾਂ ਨੂੰ ਜ਼ਰੂਰ ਦੌੜਨਾ ਚਾਹੀਦਾ ਸੀ।

ਕੁਝ ਵੀ ਹੋਵੇ ਮੈਂ ਤੇ ਦਲਜੀਤ ਸਕੂਲੋਂ ਦੌੜ ਗਏ ਅਤੇ ਅਸੀਂ ਹੁਣ ਬਹਾਨੇ ਬਣਾਉਣ ਵਿਚ ਆਪਣਾ ਵਕਤ ਜ਼ਾਇਆ ਨਹੀਂ ਕਰਾਂਗੇ। ਅਸੀਂ ਵੀ ਇਕ ਹੱਦ ਤਕ ਦੌੜਨ ਵਿਚ ਕਾਮਯਾਬ ਹੋਏ। ਪਰ ਇਹ ਸਭ ਕੁਝ ਹਿੰਦੁਸਤਾਨ ਵਿਚ ਹੀ ਹੋਇਆ। ਅਤੇ ਹਿੰਦੁਸਤਾਨ ਦੀ ਅਬਾਦੀ ਦੁਨੀਆ ਦੀ ਅਬਾਦੀ ਦਾ 15 ਫੀਸਦੀ ਹੈ, ਰਕਬਾ ਸਿਰਫ਼ ਦੋ ਫੀਸਦੀ । ਇਸ ਲਈ ਇਥੇ ਇਕ ਵਾਰੀ ਬੰਦਾ ਗੁਆਚ ਗਿਆ ਮੁੜ ਕੇ ਉਸਨੂੰ ਲੱਭਿਆ ਨਹੀਂ ਜਾ ਸਕਦਾ।

ਇਹ ਨਹੀਂ ਸੀ ਕਿ ਅਸੀਂ ਗੁੰਮ ਹੋ ਜਾਣਾ ਚਾਹੁੰਦੇ ਸਾਂ। ਅਸੀਂ ਇਕ ਨਿਸਚਿਤ ਥਾਂ-ਜਾਮਨਗਰ ਜਾਣਾ ਚਾਹੁੰਦੇ ਸਾਂ ਅਤੇ ਜਦ ਮੈਂ ਪਹਿਲਾ ਕਦਮ ਚੁੱਕਿਆ, ਅਨਜਾਣੀ ਮੰਜ਼ਲ ਲਈ ਅਤੇ ਤੇਜ਼ ਤੇਜ਼ ਕਦਮ ਪੁਟ ਕੇ ਮੈਂ ਸਕੂਲ ਦੇ ਆਲੇ-ਦੁਆਲੇ ਲੱਗੇ ਰੁੱਖਾਂ ਹੇਠੋਂ ਜਾ ਰਿਹਾ ਸਾਂ ਤਾਂ ਮੈਨੂੰ ਪਤਾ ਸੀ ਕਿ ਮੈਂ ਕਿਸੇ ਚੀਜ਼ ਤੋਂ ਦੂਰ ਨਹੀਂ ਨੱਸ ਰਿਹਾ ਸਗੋਂ ਕਿਸੇ ਚੀਜ਼ ਵਲ ਭੱਜ ਰਿਹਾ ਹਾਂ। ਇਸਨੂੰ ਭਾਵੇਂ ਸੁਪਨਾ ਕਹਿ ਲਵੋ। ਮੈਂ ਸੁਪਨਾ ਫੜਨ ਦਾ ਯਤਨ ਕਰ ਰਿਹਾ ਸਾਂ।

ਨੰਗੇ ਪੈਰੀਂ, ਪਜਾਮੇ ਵਿਚ, ਮੈਂ ਸਖਤ ਉਤਰਾਈ ਤੋਂ ਉਤਰ ਕੇ ਇਕ ਚਟਾਨ ਕੋਲ ਪਹੁੰਚ

ਗਿਆ। ਇਹ ਚਟਾਨ ਜੰਗਲ ਦੇ ਐਨ ਵਿਚਕਾਰ ਸੀ। ਰੁੱਖਾਂ ਦੀ ਠੰਡੀ ਸੀਤਲ ਹਵਾ ਆ ਰਹੀ ਸੀ। ਰਾਤ ਸੁਹਾਵਣੀ ਅਤੇ ਠੰਡੀ ਸੀ। ਥੱਲੇ ਤੋਂ ਨਦੀ ਦੇ ਪਾਣੀ ਦੀ ਸ਼ਾਂ ਸ਼ਾਂ ਦੀ ਆਵਾਜ਼ ਆ ਰਹੀ ਸੀ। ਇਹ ਆਵਾਜ਼ ਇਸ ਤਰ੍ਹਾਂ ਲਗਦੀ ਸੀ ਜਿਵੇਂ ਕੋਈ ਆਦਮੀ ਬਿਨ੍ਹਾਂ ਸੁਰ ਦੇ ਗੁਣਗੁਣਾ ਰਿਹਾ ਹੋਵੇ। ਮੌਨਸੂਨ ਦੇ ਬੱਦਲਾਂ ਨੂੰ ਚੀਰ ਕੇ ਪੂਰਾ ਚੰਨ ਚਮਕ ਰਿਹਾ ਸੀ ਅਤੇ ਰੁੱਖ, ਝਾੜੀਆਂ ਅਤੇ ਪੱਥਰ ਹਨੇਰੇ ਵਿਚ ਵੀ ਸਾਫ਼ ਦਿਖਾਈ ਦੇ ਰਹੇ ਸਨ।

ਦਲਜੀਤ ਕੁਝ ਚਿਰ ਬਾਅਦ ਪਹੁੰਚਿਆ। ਭਾਵੇਂ ਉਸਨੇ ਹਾਲੇ ਵੀ ਪਜਾਮਾ ਪਾਇਆ ਹੋਇਆ ਸੀ ਪਰ ਉਸਨੇ ਸਿਰ ਤੇ ਪਗੜੀ ਬੰਨ੍ਹੀ ਹੋਈ ਸੀ। ਦਲਜੀਤ ਨੂੰ ਆਪਣੀ ਪਗੜੀ ਤੇ ਬਹੁਤ ਮਾਣ ਸੀ ਜਿਸ ਤਰ੍ਹਾਂ ਕਿ ਸਾਰੇ ਸਿੱਖ ਇਸ ਤੇ ਮਾਣ ਕਰਦੇ ਹਨ। ਉਹ ਸਿਰਫ਼ ਰਾਤ ਨੂੰ ਹੀ ਪਗੜੀ ਸਿਰ ਤੋਂ ਉਤਾਰਦਾ ਸੀ ਜਾਂ ਫਿਰ ਖੇਡਦਿਆਂ। ਉਹ ਨੰਗੇ ਸਿਰ ਦੌੜਨਾ ਸੋਚ ਵੀ ਨਹੀਂ ਸਕਦਾ। ਸੌਣ ਲੱਗਿਆਂ ਉਸਨੇ ਪਗੜੀ ਸਿਰ ਤੋਂ ਲਾਹ ਕੇ ਰਖ ਦਿੱਤੀ ਸੀ ਅਤੇ ਸਵੇਰੇ ਉਸਨੇ ਪਗੜੀ ਉਸੇ ਤਰ੍ਹਾਂ ਸਿਰ ਤੇ ਰਖ ਲਈ ਸੀ, ਜਿਸ ਤਰ੍ਹਾਂ ਹੈਟ ਰੱਖ ਲੈਂਦੇ ਹਾਂ। ਸਾਫ਼ ਸੁਥਰੀ। ਉਸਦਾ ਇਕ ਵੀ ਵੱਟ ਖਰਾਬ ਨਹੀਂ ਸੀ ਹੋਇਆ।

ਅਸੀਂ ਆਪਣੇ ਖੇਡਣ ਵਾਲੇ ਕਪੜੇ ਖਾਸ ਤੌਰ ਤੇ ਖਰੀਦੇ ਸਨ ਅਤੇ ਉਨ੍ਹਾਂ ਨੂੰ ਪਾ ਲਿਆ ਨਹੀਂ ਤਾਂ ਅਸੀਂ ਸਕੂਲ ਦੇ ਕਪੜਿਆਂ ਵਿਚ ਝੱਟ ਪਹਿਚਾਣਿਆਂ ਜਾਣਾ ਸੀ। ਘਰ ਦੇ ਕਪੜੇ ਅਸੀਂ ਬਕਸਾਂ ਵਿਚ ਬੰਦ ਕਰ ਦਿਤੇ ਸਨ ਅਤੇ ਉਹ ਬਕਸ ਰਖਣ ਵਾਲੇ ਕਮਰੇ ਵਿਚ ਬੰਦ ਹੋ ਗਏ ਸਨ। ਅਸੀਂ ਖੇਡਣ ਵਾਲੇ ਬੂਟ ਪਾ ਲਏ ਸਨ। ਸਾਡੇ ਥੈਲੇ, ਕਈ ਚੀਜ਼ਾਂ, ਪਜਾਮਿਆਂ, ਕਿਤਾਬਾਂ ਨਾਲ ਭਰੇ ਹੋਏ ਸਨ। ਸਾਡੇ ਕੋਲ ਬਹੁਤ ਸਾਰੇ ਕਪੜੇ ਸਨ, ਬਿਸਤਰੇ ਤੇ ਬਕਸ ਅਸੀਂ ਘਰ ਹੀ ਛੱਡ ਦਿਤੇ ਸਨ।

ਪਹਾੜੀਆਂ ਤੋਂ ਥੱਲੇ ਤੰਗ ਪਗਡੰਡੀ ਸੀ ਅਤੇ ਅਸੀਂ ਰਾਹ ਹਮਵਾਰ ਹੋਣ ਤਕ ਉਸੇ ਤੇ ਤੁਰਦੇ ਰਹੇ। ਰਾਹ ਦੇ ਨਾਲ ਨਿੱਕੀ ਨਦੀ ਵਗ ਰਹੀ ਸੀ ਜਿਹੜੀ ਪਹਾੜਾਂ ਤੋਂ ਉਤਰਦੀ ਸੀ। ਅਸੀਂ ਇਕ ਮੀਲ ਨਦੀ ਦੇ ਕਿਨਾਰੇ ਕਿਨਾਰੇ ਹੀ ਚਲਦੇ ਰਹੇ। ਤੇਜ਼ ਤੇਜ਼ ਕਦਮ ਪੁੱਟਦੇ। ਅਸੀਂ ਕੋਈ ਗੱਲਬਾਤ ਨਹੀਂ ਸਾਂ ਕਰ ਰਹੇ। ਫਿਰ ਅਸੀਂ ਪੈਦਲ ਚਲਣ ਵਾਲੇ ਰਾਹ ਤੇ ਪੈ ਗਏ ਜਿਹੜਾ ਖੱਚਰਾਂ ਚਲਣ ਵਾਲੇ ਰਾਹ ਤੋਂ ਥੋੜ੍ਹਾ ਹੀ ਵੱਡਾ ਸੀ। ਇਸ ਰਾਹ ਤੇ ਡੂੰਘੀ ਉਤਰਾਈ ਸੀ ਅਤੇ ਵਾਦੀ ਵਿਚ ਜਾ ਕੇ ਖਤਮ ਹੋ ਜਾਂਦਾ ਸੀ।

ਤੁਰਨਾ ਬੜਾ ਅਸਾਨ ਸੀ। ਸਾਨੂੰ ਇਸ ਰਾਹ ਬਾਰੇ ਪੂਰੀ ਜਾਣਕਾਰੀ ਸੀ ਅਤੇ ਜਦ ਅਸੀਂ ਪਹਾੜੀ ਦੇ ਐਨ ਥੱਲੇ ਪਹੁੰਚੇ ਤਾਂ ਮੀਂਹ ਪੈਣਾ ਸ਼ੁਰੂ ਹੋ ਗਿਆ। ਜ਼ੋਰ ਦਾ ਨਹੀਂ, ਪਰ ਮੱਠੀਆਂ ਮੱਠੀਆਂ ਕਣੀਆਂ ਪੈ ਰਹੀਆਂ ਸਨ।

ਅਸੀਂ ਇਕ ਢਾਬੇ ਅੰਦਰ ਜਾ ਵੜੇ। ਇਹ ਢਾਬਾ ਪਿੰਡ ਦੇ ਥੋੜ੍ਹਾ ਬਾਹਰ ਸੀ। ਢਾਬੇ ਦਾ ਮਾਲਕ ਹਾਲੇ ਸੁੱਤਾ ਪਿਆ ਸੀ, ਅਤੇ ਉਸਦਾ ਇਕ ਕੰਨ ਵਾਲਾ ਕੁੱਤਾ ਸਾਨੂੰ ਸੁੰਘਣ ਲਗਾ ਪਰ ਆਖਿਆ ਕੁਝ ਨਾ। ਉਹ ਸ਼ਾਇਦ ਸਾਨੂੰ ਢਾਬੇ ਤੋਂ ਬਾਹਰ ਨਹੀਂ ਸੀ ਕੱਢਣਾ ਚਾਹੁੰਦਾ।



ਅਸੀਂ ਇਕ ਪੁਰਾਣੇ ਬੈਂਚ ਤੇ ਬੈਠ ਗਏ ਅਤੇ ਦੂਰ ਪਹਾੜੀ ਪਿਛੋਂ ਚੜ੍ਹਦੇ ਸੂਰਜ ਵਲ ਵੇਖਣ ਲਗੇ।

ਇਹ ਗੱਲ ਸਾਨੂੰ ਹਮੇਸ਼ਾ ਯਾਦ ਰਹੇਗੀ, ਇਸ ਲਈ ਨਹੀਂ ਕਿ ਇਹ ਦ੍ਰਿਸ਼ ਬਹੁਤ ਖ਼ੂਬਸੂਰਤ ਸੀ ਪਰ ਇਸ ਲਈ ਕਿ ਅੱਜ ਦਾ ਦਿਨ ਸਾਡੇ ਲਈ ਵਿਸ਼ੇਸ਼ ਸੀ। ਸਾਡੀ ਸੋਚਣੀ ਬਦਲੀ ਹੋਈ ਸੀ ਅਤੇ ਅੱਜ ਵੀ ਮੈਨੂੰ ਉਸ ਦਿਨ ਦੀ ਹਰ ਘਟਨਾ ਦਾ ਵਿਸਥਾਰ ਯਾਦ ਹੈ।

ਜਿਉਂ ਜਿਉਂ ਆਕਾਸ਼ ਸਾਫ਼ ਹੁੰਦਾ ਗਿਆ ਤਾਂ ਚੀੜ੍ਹ ਅਤੇ ਦਿਓਦਾਰ ਦੇ ਉੱਚੇ ਉੱਚੇ ਰੁੱਖ ਸਾਫ਼ ਦਿਖਾਈ ਦੇਣ ਲੱਗੇ ਅਤੇ ਹੁਣ ਪੰਛੀ ਵੀ ਚਹਿਕ ਰਹੇ ਸਨ। ਚਿੜੀਆਂ ਬੜੀ ਧੀਮੀ ਆਵਾਜ਼ ਵਿਚ ਚਹਿਕ ਰਹੀਆਂ ਸਨ ਅਤੇ ਝਾੜੀਆਂ ਵਿਚੋਂ ਚਾਂ ਚਾਂ ਕਰਨ ਲਗੀਆਂ। ਜਦ ਆਕਾਸ਼ ਹੋਰ ਸਾਫ਼ ਹੋ ਗਿਆ ਤਾਂ ਸੁੰਦਰ ਤੋਤਿਆਂ ਦਾ ਝੁੰਡ ਰੁੱਖਾਂ ਉੱਤੇ ਆ ਕੇ ਬੈਠ ਗਿਆ।

ਮੱਠਾ ਮੱਠਾ ਮੀਂਹ ਪੈ ਰਿਹਾ ਸੀ, ਬੂੰਦਾ-ਬਾਂਦੀ। ਪੂਰਬ ਵਿਚ ਚਮਕੀਲੀ ਰੌਸ਼ਨੀ ਬੜਾ ਸੁਹਣਾ ਨਜ਼ਾਰਾ ਪੇਸ਼ ਕਰ ਰਹੀ ਸੀ। ਫਿਰ ਅਚਾਨਕ ਸੂਰਜ ਬੱਦਲਾਂ ਵਿਚੋਂ ਨਿਕਲ ਆਇਆ ਅਤੇ ਬਾਰਸ਼ਾਂ ਵਿਚ ਨਿਕਲਣ ਵਾਲਾ ਚਮਕੀਲਾ ਘਾਹ ਮਨ ਨੂੰ ਮੋਹਣ ਲੱਗਾ। ਮੈਂ ਤੇ ਦਲਜੀਤ ਖੁਸ਼ੀ ਨਾਲ ਝੂਮੇ ਵੀ ਤੇ ਹੈਰਾਨ ਵੀ ਹੋਏ। ਅਸੀਂ ਇਸ ਤੋਂ ਪਹਿਲਾਂ ਇਤਨੀ ਜਲਦੀ ਕਦੀ ਨਹੀਂ ਸੀ ਜਾਗੇ। ਮੱਕੜੀਆਂ ਦੇ ਸੈਂਕੜੇ ਜਾਲਿਆਂ ਵਿਚ ਮੱਕੜੀਆਂ ਟਿੱਕੀਆਂ ਹੋਈਆਂ ਸਨ।

ਉਹ ਜਾਲੇ ਆਮ ਆਦਮੀ ਨੂੰ ਦਿਖਾਈ ਨਹੀਂ ਸਨ ਦੇ ਸਕਦੇ ਪਰ ਅੱਜ ਸਾਫ਼ ਦਿਖਾਈ ਦੇ ਰਹੇ ਸਨ। ਉਨ੍ਹਾਂ ਉਪਰ ਸੋਨੇ–ਚਾਂਦੀ ਦੀ ਭਾਅ ਮਾਰਦੀਆਂ ਮੀਂਹ ਦੀਆਂ ਬੂੰਦਾਂ ਦਿਖਾਈ ਦੇਣ ਲਗ ਪਈਆਂ। ਅਚਾਨਕ ਮੀਂਹ ਬੰਦ ਹੋ ਗਿਆ ਅਤੇ ਸੂਰਜ ਦੀ ਹਰ ਕਿਰਨ ਨਾਲ ਪਾਣੀ ਸੁਕਣ ਲੱਗਾ।

ਸਫੇਦ ਡੇਹਲੀਆ, ਗੁਲਨਾਰ ਦੇ ਫੁੱਲ, ਪਾਣੀ ਵਿਚ ਭਿੱਜੇ ਹੋਏ ਪਹਾੜੀਆਂ ਉਤੇ ਖਿਲੇ ਹੋਏ ਸਨ ਅਤੇ ਟਿੱਡੇ ਪੱਤਿਆਂ ਤੇ ਤੁਰ ਰਹੇ ਸਨ। ਉਨ੍ਹਾਂ ਨੂੰ ਸੂਰਜ ਦੀਆਂ ਕਿਰਨਾਂ ਲਿਸ਼ਕਾ ਰਹੀਆਂ ਸਨ।

ਹੁਣ ਢਾਬੇ ਦਾ ਮਾਲਕ ਜਾਗ ਰਿਹਾ ਸੀ। ਆਪਣੇ ਮਾਲਕ ਨੂੰ ਵੇਖ ਕੇ ਕੁੱਤਾ ਹੁਸ਼ਿਆਰ ਹੋ ਗਿਆ ਸੀ। ਉਹ ਹੁਣ ਭੌਂਕਣ ਲਗ ਪਿਆ। ਢਾਬੇ ਵਾਲੇ ਨੇ ਚੁਲ੍ਹੇ ਵਿਚ ਕੋਲੇ ਭਖਾਏ ਅਤੇ ਉਪਰ ਕੇਤਲੀ ਵਿਚ ਪਾਣੀ ਪਾ ਕੇ ਗਰਮ ਕਰਨ ਲਈ ਰਖ ਦਿਤਾ।

"ਕੀ ਤੁਸੀਂ ਕੁਝ ਖਾਓਗੇ ਵੀ?" ਉਸਨੇ ਸਾਨੂੰ ਹਿੰਦੀ ਵਿਚ ਪੁੱਛਿਆ।

"ਨਹੀਂ, ਸਿਰਫ਼ ਇਕ ਇਕ ਕੱਪ ਚਾਹ ਦਾ।" ਮੈਂ ਕਿਹਾ।

ਉਸਨੇ ਦੋ ਪਿੱਤਲ ਦੇ ਮੱਗ ਮੇਜ਼ ਉਤੇ ਰੱਖੇ।

"ਦੁੱਧ ਤਾਂ ਹਾਲੇ ਤਕ ਆਇਆ ਨਹੀਂ," ਉਸਨੇ ਆਖਿਆ। "ਤੁਸੀਂ ਬਹੁਤ ਸਵੇਰੇ ਸਵੇਰੇ ਹੀ ਆ ਗਏ ਹੋ।"

"ਮੈਂ ਬਿਨ੍ਹਾਂ ਦੁੱਧ ਦੇ ਹੀ ਚਾਹ ਪੀ ਲਵਾਂਗਾ।" ਦਲਜੀਤ ਨੇ ਆਖਿਆ।

ਪਰ ਚਾਹ 'ਚ ਚੀਨੀ ਜ਼ਿਆਦਾ ਪਾਈਂ।"

"ਅੱਜ ਕੱਲ੍ਹ ਚੀਨੀ ਬੜੀ ਮਹਿੰਗੀ ਹੈ ਪਰ ਕਿਉਂਕਿ ਤੁਸੀਂ ਸਕੂਲ 'ਚ ਪੜ੍ਹਦੇ ਹੋ, ਤੁਹਾਨੂੰ ਜ਼ਿਆਦਾ ਚੀਨੀ ਖਾਣੀ ਚਾਹੀਦੀ ਹੈ, ਜਿਤਨੀ ਮਰਜ਼ੀ ਏ ਪਾ ਲਓ।"

"ਓ, ਅਸੀਂ ਸਕੂਲ ਦੇ ਮੁੰਡੇ ਨਹੀਂ," ਮੈਂ ਝੱਟ ਬੋਲਿਆ।

"ਬਿਲਕੁਲ ਨਹੀਂ," ਦਲਜੀਤ ਬੋਲਿਆ।

"ਅਸੀਂ ਸੈਲਾਨੀ ਹਾਂ," ਮੈਂ ਐਵੇਂ ਹੀ ਕਹਿ ਦਿਤਾ।

"ਅਸੀਂ ਦੇਹਰਾਦੂਨ ਲਈ ਪਹਿਲੀ ਗੱਡੀ ਫੜਨੀ ਹੈ।" ਦਲਜੀਤ ਨੇ ਆਖਿਆ

"ਦਸ ਵਜੇ ਤੋਂ ਪਹਿਲਾਂ ਕੋਈ ਗੱਡੀ ਨਹੀਂ," ਢਾਬੇ ਵਾਲੇ ਨੇ ਹੈਰਾਨੀ ਨਾਲ ਆਖਿਆ।

"ਅਸੀਂ ਦਸ ਵਜੇ ਦੀ ਹੀ ਗੱਡੀ ਫੜਾਂਗੇ।" ਦਲਜੀਤ ਨੇ ਹੁਸ਼ਿਆਰੀ ਨਾਲ ਆਖਿਆ।

"ਤੂੰ ਦੱਸ ਕੀ ਅਸੀਂ ਵਕਤ ਸਿਰ ਪਹੁੰਚ ਜਾਵਾਂਗੇ।"

"ਜ਼ਰੂਰ, ਹਾਲੇ ਬੜਾ ਵਕਤ ਹੈ।"

"ਢਾਬੇ ਵਾਲੇ ਨੇ ਗਰਮ ਗਰਮ ਚਾਹ ਮੱਗਾਂ 'ਚ ਪਾ ਦਿਤੀ ਅਤੇ ਚੀਨੀ ਦਾ ਡੱਬਾ ਸਾਡੇ ਸਾਹਮਣੇ ਰੱਖ ਦਿੱਤਾ।

"ਮੈਂ ਸਮਝਿਆ ਸੀ ਕਿ ਤੁਸੀਂ ਸਕੂਲ ਵਿੱਚ ਪੜ੍ਹਦੇ ਹੋ।" ਉਸਨੇ ਆਖਿਆ ਤੇ ਜਰ੍ਹਾ ਜਿੰਨਾ ਮੁਸਕਰਾਇਆ। "ਮੈਂ ਸੋਚਿਆ ਤੁਸੀਂ ਭੱਜ ਰਹੇ ਹੋ।"

"ਦਲਜੀਤ ਘਬਰਾ ਗਿਆ ਪਰ ਉਸਨੇ ਮੁਸਕਰਾਹਟ ਚਿਹਰੇ ਤੇ ਲਿਆਂਦੀ।

"ਤੂੰ ਇਹ ਕਿਸ ਤਰ੍ਹਾਂ ਸੋਚ ਲਿਆ?" ਉਸਨੇ ਪੁੱਛਿਆ

"ਓ, ਮੈਂ ਇਥੇ ਕਈ ਸਾਲਾਂ ਤੋਂ ਰਹਿ ਰਿਹਾ ਹਾਂ।" ਉਸਨੇ ਆਖਿਆ।

ਉਸਨੇ ਆਪਣੇ ਲੱਕੜੀ ਦੇ ਖੋਖੇ ਵਲ, ਜਿਹੜਾ ਸਾਫ਼ ਸੁਥਰਾ ਦਿਖਾਈ ਦੇ ਰਿਹਾ ਸੀ, ਵਲ ਇਸ਼ਾਰਾ ਕੀਤਾ। ਉਸਦਾ ਖੋਖਾ ਵਪਾਰੀ–ਸਥਾਨ ਲਗਦਾ ਸੀ ਜਿਹੜਾ ਕਿਸੇ ਜੰਗਲ ਵਿਚ ਬਣਿਆ ਹੋਏ। ਮੁੰਡੇ ਦੌੜਨ ਲੱਗਿਆਂ ਹਮੇਸ਼ਾ ਇਸੇ ਰਾਹ ਤੋਂ ਲੰਘਦੇ ਹਨ।"

"ਕੀ ਬਹੁਤ ਮੁੰਡੇ ਦੌੜਦੇ ਹਨ?" ਮੈਂ ਪੁੱਛਿਆ।

"ਬਹੁਤ ਸਾਰੇ ਤਾਂ ਨਹੀਂ। ਦੋ ਜਾਂ ਤਿੰਨ, ਤਿੰਨਾਂ ਸਾਲਾਂ ਵਿਚ। ਉਹ ਦੇਹਰਾਦੂਨ ਦੇ ਰੇਲਵੇ ਸਟੇਸ਼ਨ ਤਕ ਪਹੁੰਚਦੇ ਨੇ ਤੇ ਫਿਰ ਪਕੜੇ ਜਾਂਦੇ ਨੇ।"

"ਉਹ ਆਪਣੀ ਬੇਵਕੂਫ਼ੀ ਕਾਰਨ ਪਕੜੇ ਜਾਂਦੇ ਨੇ, ਦਲਜੀਤ ਨੇ ਆਖਿਆ।"

"ਕੀ ਉਹ ਹਰ ਵਾਰੀ ਪਕੜੇ ਜਾਂਦੇ ਨੇ।" ਮੈਂ ਕਿਹਾ।

"ਹਮੇਸ਼ਾ! ਮੈਂ ਉਨ੍ਹਾਂ ਨੂੰ ਹੇਠਾਂ ਜਾਂਦਿਆਂ ਚਾਹ ਪਿਲਾਉਂਦਾ ਹਾਂ ਅਤੇ ਮੁੜਨ ਲਗਿਆਂ, ਉਹ ਮੇਰੇ ਕੋਲ ਫਿਰ ਚਾਹ ਪੀਂਦੇ ਨੇ। ਉਦੋਂ ਉਨ੍ਹਾਂ ਨਾਲ ਉਸਤਾਦ ਵੀ ਹੁੰਦੇ ਨੇ।"

"ਅੱਛਾ, ਤੂੰ ਸਾਨੂੰ ਮੁੜ ਕੇ ਨਹੀਂ ਵੇਖੇਂਗਾ," ਦਲਜੀਤ ਨੇ ਕਿਹਾ, ਉਸਨੇ ਕਿਸੇ ਚਣੌਤੀ ਦੀ ਪਰਵਾਹ ਨਾ ਕੀਤੀ।

"ਪਰ ਤੁਸੀਂ ਤਾਂ ਸਕੂਲ ਦੇ ਮੁੰਡੇ ਨਹੀਂ," ਦੁਕਾਨਦਾਰ ਨੇ ਆਖਿਆ।

ਉਹ ਸਾਡੇ ਵਲ ਵੇਖ ਕੇ ਹੱਸਿਆ। "ਤੇ ਤੁਸੀਂ ਦੌੜ ਵੀ ਨਹੀਂ ਰਹੇ।"

"ਅਸੀਂ ਉਸਨੂੰ ਚਾਹ ਦੇ ਪੈਸੇ ਦਿਤੇ ਅਤੇ ਛੇਤੀ ਰਾਹ ਤੇ ਪੈ ਗਏ। ਤੋਤੇ ਉਡਾਰੀਆਂ ਮਾਰ ਰਹੇ ਸਨ। ਅਲੀਚੀ ਦੇ ਰੁੱਖਾਂ ਤੇ ਬੈਠੇ ਉਹ ਗੁਟਕੂੰ ਗੁਟਕੂੰ ਕਰ ਰਹੇ ਸਨ। ਹੁਣ ਸੂਰਜ ਦੀ ਤਪਸ਼ ਵਧ ਗਈ ਸੀ, ਅਤੇ ਜਿਉਂ ਜਿਉਂ ਪਹਾੜਾਂ ਦੀ ਉਚਾਈ ਘਟਦੀ ਗਈ ਤਿਉਂ ਤਿਉਂ ਤਾਪਮਾਨ ਤੇ ਹੁੰਮਸ ਵਧਦਾ ਗਿਆ। ਮੈਦਾਨਾਂ ਦੀ ਵਧ ਰਹੀ ਗਰਮੀ ਸਾਡੇ ਸੁਆਗਤ ਲਈ ਤਿਆਰ ਸੀ।

ਪੱਧਰਾ ਮੈਦਾਨ ਆ ਗਿਆ। ਰਾਹ ਦੇ ਆਲੇ–ਦੁਆਲੇ ਖੇਤ ਸਨ। ਧਾਨ ਬੀਜਿਆ ਹੋਇਆ ਸੀ ਅਤੇ ਗੰਨੇ ਦੀ ਫਸਲ ਲੱਕ ਲੱਕ ਹੋਈ ਹੋਈ ਸੀ।

ਰਾਹ ਵਿਚ ਬਹੁਤ ਚਿੱਕੜ ਹੋ ਗਿਆ ਸੀ। ਅਸੀਂ ਆਪਣੇ ਬੂਟ ਲਾਹ ਲਏ ਅਤੇ ਅਖਬਾਰ ਦੇ ਕਾਗਜ਼ ਵਿੱਚ ਲਪੇਟ ਲਏ। ਅਸੀਂ ਨਰਮ ਚਿੱਕੜ ਵਿਚ ਤੁਰਨ ਲੱਗੇ।

"ਦੇਹਰਾਦੂਨ ਇਥੋਂ ਤਿੰਨ ਮੀਲ ਦੂਰ ਹੈ," ਮੈਂ ਆਖਿਆ।

ਸਾਨੂੰ ਸ਼ਹਿਰ ਵਿੱਚ ਹੀ ਘੁੰਮਣਾ ਚਾਹੀਦਾ ਹੈ। ਹੁਣ ਤਕ ਸਕੂਲ ਦੇ ਸਾਰੇ ਬੱਚੇ ਜਾਗ ਪਏ ਹੋਣਗੇ ਅਤੇ ਉਹ ਜ਼ਰੂਰ ਸਾਨੂੰ ਲੱਭਦੇ ਹੋਣਗੇ।"

"ਸਾਨੂੰ ਰੇਲਵੇ ਸਟੇਸ਼ਨ ਤੇ ਨਹੀਂ ਜਾਣਾ ਚਾਹੀਦਾ।"

"ਅਸੀਂ ਅਗਲੇ ਸਟੇਸ਼ਨ ਰਾਏਵਾਲਾ ਤਕ ਪੈਦਲ ਹੀ ਚਲਾਂਗੇ।" ਮੈਂ ਕਿਹਾ।

"ਉਥੋਂ ਅਸੀਂ ਪਹਿਲਾਂ ਜਿਹੜੀ ਵੀ ਗੱਡੀ ਆਈ, ਉਸ ਵਿਚ ਕੁੱਦ ਕੇ ਚੜ੍ਹ ਜਾਵਾਂਗੇ।"

"ਸਾਨੂੰ ਕਿਤਨਾ ਚਲਣਾ ਪਏਗਾ।"

"ਤਕਰੀਬਨ ਦਸ ਮੀਲ।" ਦਲਜੀਤ ਦੇ ਚਿਹਰੇ ਤੇ ਉਦਾਸੀ ਛਾ ਗਈ। ਇਸ ਤਰ੍ਹਾਂ ਤਾਂ ਸਾਡਾ ਸਾਰਾ ਦਿਨ ਲਗ ਜਾਏਗਾ।"

"ਹਾਂ, ਅਸੀਂ ਇਥੇ ਵੀ ਨਹੀਂ ਰੁੱਕ ਸਕਦੇ, ਨਾ ਦੇਹਰਾਦੂਨ 'ਚ ਘੁੰਮ ਫਿਰ ਸਕਦੇ ਹਾਂ। ਅਸੀਂ ਸਟੇਸ਼ਨ ਦੇ ਅੰਦਰ ਵੀ ਨਹੀਂ ਜਾ ਸਕਦੇ, ਸਾਨੂੰ ਤੁਰਦੇ ਹੀ ਰਹਿਣਾ ਚਾਹੀਦਾ ਹੈ।"

"ਠੀਕ ਹੈ, ਰਸੱਟੀ, ਅਸੀਂ ਜ਼ਰੂਰ ਤੁਰਾਂਗੇ, ਮੈਂ ਸਮਝਦਾ ਹਾਂ ਕਿਸੇ ਮੁਹਿੰਮ ਨੂੰ ਸਰ ਕਰਨ ਲਈ ਮੁਸ਼ਕਲਾਂ ਤਾਂ ਸਹਿਣੀਆਂ ਹੀ ਪੈਂਦੀਆਂ ਨੇ।"



## ਸ਼ੇਰਾਂ ਅਤੇ ਬੈਲ–ਗੱਡੀਆਂ ਦੀ ਵਾਰਤਾ

ਹੁਣ ਜੰਗਲ ਦੀ ਥਾਂ ਖੇਤਾਂ ਨੇ ਲੈ ਲਈ ਸੀ। ਰੇਲਵੇ ਲਾਈਨ ਦੇ ਦੋਹਾਂ ਪਾਸੇ ਗੰਨਿਆਂ ਦੇ ਖੇਤ ਸਨ।

"ਸਾਨੂੰ ਹੋਰ ਕਿਤਨਾ ਤੁਰਨਾ ਪਏਗਾ?" ਦਲਜੀਤ ਨੇ ਪੁੱਛਿਆ।

"ਕੀ ਰਾਏਵਾਲਾ ਜੰਗਲ ਦੇ ਵਿਚਕਾਰ ਹੈ?"

"ਜੀ, ਮੇਰਾ ਖ਼ਿਆਲ ਹੈ ਹਾਂ। ਅਸੀਂ ਚਾਰ ਮੀਲ ਚਲ ਚੁੱਕੇ ਹਾਂ, ਮੇਰਾ ਖ਼ਿਆਲ ਹੈ। ਛੇਅ ਮੀਲ ਹੋਰ ਤੁਰਨਾ ਪਏਗਾ! ਬੜੀ ਅਜੀਬ ਗੱਲ ਲਗਦੀ ਹੈ ਕਿ ਕੁਝ ਮੀਲ ਵੀ ਲੰਬੇ ਹੋ ਜਾਂਦੇ ਨੇ। ਇਹ ਇਸ ਗੱਲ ਤੇ ਨਿਰਭਰ ਹੈ ਕਿ ਤੁਸੀਂ ਕਿਸ ਤਰ੍ਹਾਂ ਸੋਚਦੇ ਹੋ, ਮੇਰਾ ਖ਼ਿਆਲ ਹੈ। ਜੇ ਅਸੀਂ ਕੋਈ ਚੰਗੀ ਗੱਲ ਸੋਚ ਰਹੇ ਹੋਈਏ ਤਾਂ ਫਿਰ ਮੀਲ ਲੰਬੇ ਨਹੀਂ ਹੁੰਦੇ।"

"ਹਾਂ ਫਿਰ ਕੋਈ ਚੰਗੀ ਗੱਲ ਸੋਚੀਏ। ਕੀ ਰਸੱਟੀ ਕੋਈ ਛੋਟਾ ਰਾਹ ਨਹੀਂ? ਤੂੰ ਤਾਂ ਇਹਨਾਂ ਜੰਗਲਾਂ ਵਿੱਚ ਘੁੰਮਦਾ ਰਿਹਾ ਏਂ।

"ਅਸੀਂ ਛੋਟਾ ਅੱਗੇ ਵਾਲਾ ਰਾਹ ਪਕੜਦੇ ਹਾਂ, ਤਿੰਨ–ਚਾਰ ਮੀਲ ਦਾ ਸਫ਼ਰ ਤਾਂ ਬਚ ਹੀ ਜਾਏਗਾ। ਪਰ ਸਾਨੂੰ ਇਕ ਛੋਟੀ ਨਦੀ ਤਰ ਕੇ ਪਾਰ ਕਰਨੀ ਪਏਗੀ।

ਬਾਰਸ਼ਾਂ ਹਾਲੇ ਸ਼ੁਰੂ ਹੀ ਹੋਈਆਂ ਨੇ, ਇਸ ਲਈ ਨਾ ਪਾਣੀ ਦਾ ਵਹਾ ਤੇਜ਼ ਹੋਏਗਾ ਤੇ ਨਾ ਡੂੰਘਾ।"

ਘਣੇ ਤੇ ਸੰਘਣੇ ਜੰਗਲਾਂ ਵਿਚ ਛੋਟੇ ਰਾਹ ਬਣੇ ਹੁੰਦੇ ਨੇ ਤਾਂ ਜੇ ਜੰਗਲ ਦੀ ਅੱਗ ਅਸਾਨੀ ਨਾਲ ਨਾ ਫੈਲ ਸਕੇ। ਇਨ੍ਹਾਂ ਰਾਹਾਂ ਤੇ ਬਹੁਤ ਲੋਕ ਤੁਰਦੇ ਨੇ ਭਾਵੇਂ ਇਹ ਕਿਸੇ ਮੰਜ਼ਲ ਤੇ ਨਹੀਂ ਪਹੁੰਚਾਉਂਦੇ ਪਰ ਇਨ੍ਹਾਂ ਰਾਹਾਂ ਤੇ ਅਕਸਰ ਜੰਗਲੀ ਜਾਨਵਰ ਘੁੰਮਦੇ ਫਿਰਦੇ ਰਹਿੰਦੇ ਨੇ।

ਅਸੀਂ ਕੋਈ ਮੀਲ ਕੁ ਹੀ ਅੱਗੇ ਗਏ ਹੋਵਾਂਗੇ। ਜਦ ਸਾਨੂੰ ਤੇਜ਼ ਪਾਣੀ ਦੀ ਸ਼ਾਂ ਸ਼ਾਂ ਦੀ ਆਵਾਜ਼ ਸੁਣਾਈ ਦਿੱਤੀ। ਰਾਹ ਸਾਲ੍ਹ ਦੇ ਜੰਗਲ ਤੋਂ ਸ਼ੁਰੂ ਹੁੰਦਾ ਸੀ ਅਤੇ ਛੋਟੀ ਨਦੀ ਦੇ ਕੰਢੇ ਤੇ ਆ ਕੇ ਖਤਮ ਹੋ ਜਾਂਦਾ ਸੀ। ਵੱਡੀ ਸੜਕ ਤੇ ਮੁਖ ਪੁੱਲ ਸੀ, ਕੋਈ ਤਿੰਨ ਕੁ ਮੀਲ

ਥੱਲੇ ਵਲ।

"ਪਾਣੀ ਲੱਕ ਤੋਂ ਹੇਠਾਂ ਤਕ ਹੀ ਹੈ।" ਮੈਂ ਆਖਿਆ। ਪਰ ਪਾਣੀ ਦਾ ਵਹਾ ਬਹੁਤ ਤਿੱਖਾ ਹੈ ਤੇ ਪੱਥਰ ਤਿਲਕਵੇਂ ਨੇ।"

ਅਸੀਂ ਆਪਣੇ ਕਪੜੇ ਲਾਹ ਲਏ ਅਤੇ ਉਨ੍ਹਾਂ ਦੇ ਦੋ ਬੰਡਲ ਬਣਾ ਲਏ ਤੇ ਸਿਰ ਉਤੇ ਚੁਕ ਲਏ। ਦਲਜੀਤ ਰਿਸ਼ਟ–ਪੁਸ਼ਟ ਜੁਆਨ ਸੀ। ਮਜ਼ਬੂਤ ਬਾਹਵਾਂ ਤੇ ਪੱਟ। ਮੈਂ ਪਤਲਾ ਜਿਹਾ ਤੇ ਸੁੱਕਾ ਹੋਇਆ; ਪਰ ਮੈਂ ਤੇਜ਼ ਤੇਜ਼ ਤੁਰ ਸਕਦਾ ਸਾਂ।

ਪੈਰਾਂ ਹੇਠ ਪੱਥਰ ਤਿਲਕਣੇ ਸਨ ਅਤੇ ਅਸੀਂ ਲੜਖੜਾਉਂਦੇ ਰਹੇ। ਅਸੀਂ ਇਕ ਦੂਜੇ ਦੀ ਸਹਾਇਤਾ ਕਰਨ ਦੀ ਬਜਾਏ, ਰੁਕਾਵਟ ਬਣਦੇ ਜਾ ਰਹੇ ਸਾਂ। ਅਸੀਂ ਐਨ ਨਦੀ ਦੇ ਵਿਚਕਾਰ ਖੜੇ ਹੋ ਗਏ, ਲੱਕ ਲੱਕ ਪਾਣੀ, ਅੱਗੇ ਜਾਣ ਦਾ ਹੌਸਲਾ ਨਾ ਪਵੇ। ਡਰ ਲਗ ਰਿਹਾ ਸੀ ਕਿ ਰੁੜ ਹੀ ਨਾ ਜਾਈਏ।

"ਮੈਂ ਤਾਂ ਖੜਾ ਵੀ ਨਹੀਂ ਹੋ ਸਕਦਾ," ਦਲਜੀਤ ਨੇ ਆਖਿਆ।

"ਅੱਗੇ ਇਸ ਤੋਂ ਭੈੜਾ ਰਾਹ ਤੇ ਨਹੀਂ ਹੋਣਾ।" ਮੈਂ ਉਸਨੂੰ ਉਮੀਦ ਦਿਵਾਈ ਪਰ ਪਾਣੀ ਬਹੁਤ ਤੇਜ਼ ਵਗ ਰਿਹਾ ਸੀ ਅਤੇ ਮੇਰੇ ਪੈਰ ਡਗਮਗਾ ਗਏ।

ਦਲਜੀਤ ਨੇ ਅੱਗੇ ਵਧਣ ਦੀ ਕੋਸ਼ਿਸ਼ ਕੀਤੀ ਪਰ ਉਸਦਾ ਪੈਰ ਫਿਸਲ ਗਿਆ ਅਤੇ ਪਾਣੀ ਵਿਚ ਪਿਛਲੇ ਭਾਰ ਡਿੱਗ ਪਿਆ। ਮੈਂ ਵੀ ਉਸ ਨਾਲ ਥੱਲੇ ਜਾ ਪਿਆ। ਉਸਨੇ ਲੱਤਾਂ ਮਾਰੀਆਂ ਪਰ ਅਖੀਰ ਮੇਰੀ ਸਹਾਇਤਾ ਨਾਲ ਪਾਣੀ ਦੀ ਧਾਰ ਵਿਚੋਂ ਮੱਛੀ ਵਾਂਗ ਬਾਹਰ ਨਿਕਲ ਆਇਆ।

ਜਦ ਸਾਨੂੰ ਤਸੱਲੀ ਹੋ ਗਈ ਕਿ ਅਸੀਂ ਹੁਣ ਰੁੜਾਂਗੇ ਨਹੀਂ ਅਸੀਂ ਉਤੇ ਥਲੇ ਹੋਣਾ ਛੱਡ ਦਿਤਾ ਅਤੇ ਬੜੇ ਅਰਾਮ ਤੇ ਧੀਰਜ ਨਾਲ ਨਦੀ ਦੇ ਦੂਜੇ ਕੰਢੇ ਪਹੁੰਚ ਗਏ। ਪਰ ਅਸੀਂ ਨਦੀ ਦੇ ਥਲਵੇਂ ਪਾਸੇ, ਕੋਈ ਵੀਹ ਕੁ ਗਜ਼ ਜਾ ਪਹੁੰਚੇ।

ਅਸੀਂ ਗਰਮ ਗਰਮ ਰੇਤ ਤੇ ਲੇਟ ਗਏ। ਸੂਰਜ ਦੀਆਂ ਕਿਰਨਾਂ ਸਾਡੇ ਉਪਰ ਪੈ ਰਹੀਆਂ ਸਨ। ਦਲਜੀਤ ਨੇ ਆਪਣੇ ਹੱਥ ਤੇ ਲੱਗੀ ਚੋਟ ਕਾਰਨ ਵਗ ਰਹੇ ਲਹੂ ਨੂੰ ਚੂਸਿਆ ਪਰ ਸਾਨੂੰ ਹਾਲੇ ਹੋਰ ਅੱਗੇ ਜਾਣਾ ਸੀ। ਹੁਣ ਸਾਨੂੰ ਡਾਢੀ ਭੁੱਖ ਲਗੀ ਹੋਈ ਸੀ ਅਤੇ ਅਸੀਂ ਡੱਬੇ ਵਿਚੋਂ ਬਿਸਕੁਟ ਕੱਢ ਕੇ ਖਾਣੇ ਸ਼ੁਰੂ ਕਰ ਦਿਤੇ।

ਅਸੀਂ ਘਣੇ ਜੰਗਲ ਨੂੰ ਪਾਰ ਕਰ ਲਿਆ। ਅਸੀਂ ਥੱਕ ਗਏ ਪਰ ਹਿੰਮਤ ਨਾ ਹਾਰੀ। ਫਿਰ ਅਸੀਂ ਇਕ ਮੋੜ ਕੱਟਿਆ।

ਸਾਹਮਣੇ ਇਕ ਸ਼ੇਰ ਦਹਾੜ ਰਿਹਾ ਸੀ।

ਬਿਲਕੁਲ ਸਾਹਮਣੇ ਨਹੀਂ, ਸ਼ੇਰ ਕੋਈ 15 ਗਜ਼ ਦੀ ਵਿੱਥ ਤੇ ਸੀ ਪਰ ਰਾਹ ਦੇ ਬਿਲਕੁਲ ਵਿਚਕਾਰ। ਉਹ ਵੀ ਸਾਨੂੰ ਵੇਖ ਕੇ ਹੈਰਾਨ ਹੋਇਆ ਹੋਏਗਾ ਜਿਸ ਤਰ੍ਹਾਂ ਕਿ ਅਸੀਂ। ਉਸ ਨੇ ਸਿਰ ਉਪਰ ਚੁਕਿਆ। ਅਤੇ ਉਸਦੀ ਲੰਬੀ ਪੂੰਛ ਦੋਵੇਂ ਪਾਸੇ ਘੁੰਮ ਰਹੀ ਸੀ ਪਰ ਉਹ ਸਾਡੇ ਵਲ ਅੱਗੇ ਨਹੀਂ ਵਧਿਆ।

ਅਸੀਂ ਚੁੱਪ ਚੁਪੀਤੇ ਬਿਨ੍ਹਾਂ ਹਿੱਲਿਆਂ ਜੁਲਿਆਂ ਰਾਹ ਦੇ ਵਿਚਕਾਰ ਹੀ ਖਲੋਤੇ ਰਹੇ। ਅਸੀਂ ਹੋਰ ਕੁਝ ਨਹੀਂ ਸਾਂ ਕਰ ਸਕਦੇ ਕਿਉਂਕਿ ਡਰ ਤੇ ਭੈਅ ਨਾਲ ਸਹਿਮੇ ਹੋਏ ਸਾਂ। ਕਿਉਂਕਿ ਜੇ ਅਸੀਂ ਦੌੜਦੇ ਜਾਂ ਸ਼ੋਰ ਮਚਾਉਂਦੇ ਤਾਂ ਸ਼ੇਰ ਨੇ ਗੁੱਸੇ ਵਿਚ ਆ ਕੇ ਸਾਡੇ ਤੇ ਝਪਟ ਪੈਣਾ ਸੀ। ਇਹ ਸ਼ੇਰ ਬੰਦਿਆਂ ਕੋਲੋਂ ਨਹੀਂ ਡਰਦਾ ਅਤੇ ਨਾ ਹੀ ਮਨੁੱਖਾਂ ਨੂੰ ਖਾਂਦਾ ਸੀ। ਉਹ ਨੀਵੀਂ ਆਵਾਜ਼ ਵਿਚ ਦਹਾੜਿਆ ਅਤੇ ਥੋੜ੍ਹੀ ਦੇਰ ਰੁਕ ਦੇ ਜੰਗਲ ਵਲ ਮੁੜ ਗਿਆ।

ਜਦ ਸਾਡਾ ਸਾਹ ਨਾਲ ਸਾਹ ਰਲਿਆ ਤੇ ਬੋਲਣ ਦੀ ਹਿੰਮਤ ਪੈਦਾ ਹੋਈ ਤਾਂ ਦਲਜੀਤ ਨੇ ਧੀਮੀ ਆਵਾਜ਼ ਵਿਚ ਆਖਿਆ,"ਤੂੰ ਮੈਨੂੰ ਪਹਿਲਾਂ ਤਾਂ ਦੱਸਿਆ ਨਹੀਂ ਕਿ ਇਸ ਜੰਗਲ ਵਿਚ ਸ਼ੇਰ ਵੀ ਹੁੰਦੇ ਨੇ।"

"ਮੈਂ ਇਸ ਬਾਰੇ ਸੋਚਿਆ ਵੀ ਨਹੀਂ ਸੀ।" ਮੈਂ ਸੱਚ ਕਹਿ ਦਿਤਾ। ਪਰ ਕੋਈ ਬਹੁਤੇ ਸ਼ੇਰ, ਚੀਤੇ ਤਾਂ ਹੈ ਨਹੀਂ।"

"ਇਕੋ ਹੀ ਕਾਫੀ ਹੁੰਦਾ ਹੈ।" ਦਲਜੀਤ ਨੇ ਆਖਿਆ। "ਕੀ ਅਸੀਂ ਅੱਗੇ ਚਲੇ ਚਲੀਏ ਜਾਂ ਪਿਛੇ ਹੱਟ ਜਾਈਏ।"

"ਅੱਗੇ, ਜਾਂ ਫਿਰ ਤੈਨੂੰ ਨਦੀ ਮੁੜ ਕੇ ਹੀ ਪਾਰ ਕਰਨੀ ਪਏਗੀ, ਸ਼ੇਰ ਸਾਨੂੰ ਕੁਝ ਨਹੀਂ ਕਹਿੰਦਾ।"

"ਫਿਰ ਅੱਗੇ ਹੀ ਚਲੀਏ," ਦਲਜੀਤ ਨੇ ਆਖਿਆ ਅਤੇ ਅਸੀ ਅੱਗੇ ਵਾਲੇ ਰਾਹ ਤੇ ਫਿਰ ਤੁਰ ਪਏ। ਹੁਣ ਸਾਨੂੰ ਰਾਹ ਵਿਚ ਕੋਈ ਜਾਨਵਰ ਨਾ ਦਿਖਾਈ ਦਿਤੇ, ਬਸ ਕੁਝ ਚਮਕੀਲੇ ਮੋਰ ਜਿਹੜੇ ਸਾਡੇ ਰਾਹ ਵਿਚ ਫੜਕ ਰਹੇ ਸਨ।

ਛੇਤੀ ਹੀ ਅਸੀਂ ਮੁੜ ਕੇ ਵੱਡੀ ਸੜਕ ਤੇ ਪਹੁੰਚ ਗਏ। ਰਾਹ ਦੇ ਦੋਹਾਂ ਪਾਸਿਆਂ ਤੇ ਖੇਤ ਤੇ ਪਿੰਡ ਸਨ। ਖੁੱਲ੍ਹੇ ਮੈਦਾਨ ਵਿਚ ਠੰਡੀ ਹਵਾ ਚਲ ਰਹੀ ਸੀ। ਪਹਾੜਾਂ ਤੋਂ ਆਉਂਦੀ ਹਵਾ ਕਾਫ਼ੀ ਤਿੱਖੀ ਸੀ। ਖੇਤਾਂ ਵਿਚ ਗੰਨੇ ਪੂਰੀ ਤੇਜ਼ੀ ਨਾਲ ਹਿੱਲ ਰਹੇ ਸਨ। ਫਿਰ ਹਵਾ ਸੜਕ ਤੇ ਵੀ ਤੇਜ਼ ਹੋ ਗਈ ਅਤੇ ਸਾਡੇ ਆਲੇ–ਦੁਆਲੇ ਮਿੱਟੀ ਘੱਟਾ ਜਮ੍ਹਾ ਹੋਣ ਲੱਗਾ। ਸਾਡੇ ਪਿੱਛੇ ਘੱਟੇ ਵਿਚ ਆਉਂਦੇ ਇਕ ਗੱਡੇ ਦੀ ਆਵਾਜ਼ ਸੁਣਾਈ ਦਿਤੀ।

"ਹੋ ! ਹੀਯਾ, ਹੀਯਾ !" ਗੱਡੇ ਦਾ ਮਾਲਕ ਬੋਲ ਰਿਹਾ ਸੀ। ਬੈਲਾਂ ਨੇ ਨਾਸਾਂ ਫੁਲਾਈਆਂ ਅਤੇ ਮਿੱਟੀ ਵਿਚ ਔਖੇ ਔਖੇ ਚਲ ਕੇ ਅੱਗੇ ਵਧੇ। ਅਸੀਂ ਸੜਕ ਦੇ ਇਕ ਕਿਨਾਰੇ ਤੇ ਖੜੇ ਹੋ ਗਏ।

"ਕੀ ਤੂੰ ਰਾਏਵਾਲਾ ਜਾ ਰਿਹਾ ਏ?" ਦਲਜੀਤ ਲੇ ਗੱਡੇ ਵਾਲੇ ਨੂੰ ਪੁੱਛਿਆ।

"ਕੀ ਤੂੰ ਸਾਨੂੰ ਰਾਏਵਾਲਾ ਤਕ ਲੈ ਕੇ ਜਾ ਸਕਦਾ ਏਂ?"

"ਬੈਠ ਜਾਓ । ਗੱਡੇ ਵਾਲੇ ਨੇ ਆਖਿਆ ਅਤੇ ਅਸੀਂ ਮਿੱਟੀ ਘੱਟਾ ਫੱਕਦੇ ਚਲਦੇ ਗੱਡੇ 'ਤੇ ਹੀ ਚੜ੍ਹ ਗਏ।

ਗੱਡਾ ਉਲਰਦਾ ਅਤੇ ਅਸੀਂ ਗੱਡੇ ਦੇ ਪਾਸਿਆਂ ਨਾਲ ਲੱਗ ਕੇ ਬੈਠ ਗਏ ਤਾਂ ਜੋ ਕਿਤੇ ਡਿੱਗ ਹੀ ਨਾ ਜਾਈਏ। ਬੜੀ ਬੁਰੀ ਤਰ੍ਹਾਂ ਘਾਹ ਅਤੇ ਗੋਹੇ–ਕੱਚਰੇ ਦੀ ਬਦਬੂ ਆ ਰਹੀ ਸੀ।

ਗੱਡੇ ਵਾਲੇ ਨੇ ਆਪਣੇ ਸਿਰ ਉਤੇ ਇਕ ਲਾਲ ਰੁਮਾਲ ਲਪੇਟਿਆ ਹੋਇਆ ਸੀ ਅਤੇ ਤੰਗ ਬਨਿਆਨ ਪਾਈ ਹੋਈ ਸੀ ਤੇ ਹੇਠ ਧੋਤੀ ਬੱਧੀ ਹੋਈ ਸੀ। ਉਹ ਬੀੜੀ ਪੀ ਰਿਹਾ ਸੀ ਅਤੇ ਆਪਣੇ ਬੈਲਾਂ ਨੂੰ ਚਲਾ ਰਿਹਾ ਸੀ। ਉਹ ਭੁੱਲ ਗਿਆ ਸੀ ਕਿ ਗੱਡੇ ਵਿਚ ਅਸੀਂ ਵੀ ਬੈਠੇ ਹੋਏ ਹਾਂ। ਅਸੀਂ ਆਪਣੀ ਜਾਨ ਬਚਾਉਣ ਲਈ ਗੱਡੇ ਦੇ ਪਾਸਿਆਂ ਨਾਲ ਲਗ ਕੇ ਬੈਠੇ ਹੋਏ ਸਾਂ ਅਤੇ ਅਸੀਂ ਕੋਈ ਗੱਲ ਕਰਨ ਤੋਂ ਸੰਕੋਚ ਕਰ ਰਹੇ ਸਾਂ। ਅਸੀਂ ਅਖੀਰ ਰਾਏਵਾਲਾ ਦੀ ਮੰਡੀ ਵਿਚ ਪਹੁੰਚ ਗਏ। ਛੋਟਾ ਜਿੰਨਾ ਸ਼ਹਿਰ ਪਰ ਲੋਕਾਂ ਦੀ ਆਵਾਜਾਈ ਬਹੁਤੀ। ਅਸੀਂ ਗੱਡੇ ਤੋਂ ਛਾਲ ਮਾਰੀ ਅਤੇ ਉਸਦੇ ਨਾਲ ਨਾਲ ਤੁਰਨ ਲੱਗੇ।

"ਕੀ ਅਸੀਂ ਇਸਨੂੰ ਕੁਝ ਪੈਸੇ ਦਈਏ?" ਮੈਂ ਪੁੱਛਿਆ।

"ਨਹੀਂ, ਉਹ ਨਾਰਾਜ਼ ਹੋ ਜਾਏਗਾ, ਉਹ ਕੋਈ ਟੈਕਸੀ ਡਰਾਈਵਰ ਤਾਂ ਹੈ ਨਹੀਂ।"

"ਅੱਛਾ, ਅਸੀਂ ਉਸਦਾ ਸ਼ੁਕਰੀਆ ਅਦਾ ਕਰਦੇ ਹਾਂ।"

"ਅਸੀਂ ਗੱਡੇ ਵਾਲੇ ਨੂੰ ਧੰਨਵਾਦ ਆਖਿਆ ਪਰ ਉਸਨੇ ਪਿੱਛੇ ਮੁੜ ਕੇ ਵੀ ਨਾ ਤੱਕਿਆ। ਇਸ ਤਰ੍ਹਾਂ ਲਗਦਾ ਸੀ ਕਿ ਉਹ ਆਪਣੇ ਬੈਲਾਂ ਨਾਲ ਗੱਲਾਂ ਕਰ ਰਿਹਾ ਹੋਵੇ।

"ਮੈਨੂੰ ਬੜੀ ਭੁੱਖ ਲੱਗੀ ਹੈ, ਦਲਜੀਤ ਨੇ ਆਖਿਆ। ਅਸੀਂ ਪਿਛਲੀ ਰਾਤ ਤੋਂ ਪੂਰਾ ਖਾਣਾ ਨਹੀਂ ਖਾਧਾ।"

"ਆ ਫਿਰ ਖਾਈਏ," ਮੈਂ ਆਖਿਆ,"ਆ ਜਾ ਦਲਜੀਤ।"

ਅਸੀਂ ਰਾਏਵਾਲਾ ਦੇ ਛੋਟੇ ਬਾਜ਼ਾਰ ਵਿਚ ਗਏ। ਚਾਹ ਅਤੇ ਮਠਿਆਈ ਦੀਆਂ ਦੁਕਾਨਾਂ ਤੇ ਨਜ਼ਰ ਮਾਰੀ। ਫਿਰ ਸਾਨੂੰ ਇਕ ਸਸਤਾ ਜਿਹਾ ਢਾਬਾ ਮਿਲ ਹੀ ਗਿਆ। ਮੁੰਡੇ ਨੇ ਸਾਡੇ ਅੱਗੇ ਚਾਵਲ ਤੇ ਦਾਲ ਲਿਆ ਕੇ ਰਖੀ ਅਤੇ ਦਲਜੀਤ ਨੇ ਇਕ ਔਂਸ ਘਿਉ ਮੰਗਵਾਇਆ ਤੇ ਦਾਲ ਵਿਚ ਪਾ ਲਿਆ। ਰੋਟੀ ਤੇ ਸਿਰਫ਼ ਦੋ ਰੁਪਏ ਖਰਚ ਆਏ। ਅਸੀਂ ਦਾਲ ਜਿੰਨੀ ਚਾਹੁੰਦੇ ਸਾਂ ਖਾ ਸਕਦੇ ਸਾਂ। ਇਸ ਲਈ ਅਸੀਂ ਦਾਲ ਦੀਆਂ ਚਾਰ ਪਲੇਟਾਂ ਖਾ ਗਏ।

"ਅਸੀਂ ਸਟੇਸ਼ਨ ਤੇ ਜਾ ਕੇ ਆਰਾਮ ਕਰਾਂਗੇ।" ਮੈਂ ਆਖਿਆ। ਅਸੀਂ ਢਾਬੇ ਤੋਂ ਬਾਹਰ ਨਿਕਲੇ। ਅਸੀਂ ਦੂਜੇ ਦਰਜੇ ਦੀਆਂ ਟਿਕਟਾਂ ਖਰੀਦਾਂਗੇ ਅਤੇ ਦੋ ਘੜੀ ਆਰਾਮ ਪਹਿਲੇ ਦਰਜੇ ਦੇ ਵੇਟਿੰਗ ਰੂਮ ਵਿਚ ਕਰਾਂਗੇ। ਸਾਨੂੰ ਚੈਕ ਕਿਸ ਨੇ ਕਰਨਾ ਹੈ। ਅਸੀਂ ਪਹਿਲੇ ਦਰਜੇਦੀਆਂ ਸੁਆਰੀਆਂ ਹੀ ਲਗਦੀਆਂ ਹਾਂ, ਕਿ ਨਹੀਂ?

"ਜੰਗਲ 'ਚ ਤੁਰਨ ਮਗਰੋਂ ਸਾਡੀ ਸ਼ਕਲ ਸੂਰਤ ਵਿਗੜ ਗਈ ਹੈ।" ਦਲਜੀਤ ਨੇ ਆਖਿਆ।

ਅਸੀਂ ਸਭ ਤੋਂ ਵਧੀਆ ਵੇਟਿੰਗ ਰੂਮ ਵਿਚ ਜਾ ਵੜੇ ਅਤੇ ਦਲਜੀਤ ਆਰਾਮ–ਕੁਰਸੀ ਤੇ ਆਰਾਮ ਨਾਲ ਲੇਟ ਗਿਆ।

"ਜਦ ਗੱਡੀ ਆਵੇ ਤਾਂ ਮੈਨੂੰ ਜਗ੍ਹਾ ਦਵੀਂ," ਉਸ ਨੇ ਉਨੀਂਦਰੇ ਵਿਚ ਆਖਿਆ।

ਸਾਨੂੰ ਬਹੁਤ ਇੰਤਜ਼ਾਰ ਨਾ ਕਰਨੀ ਪਈ। ਮੈਂ ਬੂਹੇ ਨਾਲ ਢਾਸਣਾ ਲਗਾਈ ਖਲੋਤਾ ਸਾਂ। ਮੇਰੀਆਂ ਨਜ਼ਰਾਂ ਰੇਲ ਦੀ ਪਟੜੀ ਤੇ ਟਿੱਕੀਆਂ ਹੋਈਆਂ ਸਨ। ਮੈਨੂੰ ਆ ਰਹੀ ਗੱਡੀ ਦੀ

ਸੀਟੀ ਸੁਣਾਈ ਦਿੱਤੀ। ਗੱਡੀ ਧੀਰੇ ਧੀਰੇ ਆ ਰਹੀ ਸੀ। ਰੇਲ ਦਾ ਵੱਡਾ ਸ਼ੂਕਦਾ ਇੰਜਣ, ਸੰਘਣੀ ਭਾਫ਼ ਸੁਟ ਰਿਹਾ ਸੀ। ਪਲੇਟਫਾਰਮ ਤੇ ਬਹੁਤ ਭੀੜ ਸੀ। ਜਦ ਗੱਡੀ ਪਲੇਟਫਾਰਮ ਦੇ ਆ ਕੇ ਰੁਕੀ ਤਾ ਲੋਕ ਅੱਗੇ ਵਧੇ। ਗੱਡੀ ਅੰਦਰੋਂ ਮੁਸਾਫ਼ਰ ਬਾਹਰ ਨਿਕਲਣੇ ਸ਼ੁਰੂ ਹੋ ਗਏ।

ਮੈਂ ਦਲਜੀਤ ਨੂੰ ਹਿਲਾ ਹਿਲਾ ਕੇ ਜਗਾਇਆ ਅਤੇ ਅਸੀਂ ਵੀ ਗੱਡੀ ਵਿਚ ਚੜ੍ਹਨ ਵਾਲੀ ਭੀੜ ਵਿਚ ਸ਼ਾਮਲ ਹੋ ਗਏ। ਆਦਮੀ, ਔਰਤਾਂ ਤੇ ਬੱਚੇ ਇਕ ਦੂਜੇ ਨੂੰ ਧੱਕਾ ਮਾਰ ਰਹੇ ਸਨ ਪਰ ਅੰਦਰੋਂ ਨਿਕਲਣ ਵਾਲੇ ਤੇ ਬਾਹਰੋਂ ਜਾਣ ਵਾਲੇ ਮੁਸਾਫ਼ਰਾਂ ਨੂੰ ਬਹੁਤ ਔਖਿਆਈ ਹੋ ਰਹੀ ਸੀ। ਬਹੁਤ ਸਾਰੇ ਜੋਸ਼ੀਲੇ ਨੌਜੁਆਨ ਖਿੜਕੀਆਂ ਵਿਚ ਸਿਰ ਵਾੜਨ ਲੱਗੇ। ਲੋਕ ਪਿਛੋਂ ਧੱਕੇ ਮਾਰ ਰਹੇ ਸਨ। ਦਲਜੀਤ ਤੇ ਮੈਂ ਆਪਣੇ ਬੰਡਲ ਚੁੱਕੀ, ਭੀੜ ਵਿਚ ਘਿਰੇ ਹੋਏ ਸਾਂ ਅਤੇ ਧੱਕੇ–ਮੁੱਕੀ ਵਿਚ ਹੀ ਡੱਬੇ ਅੰਦਰ ਵੜ ਗਏ।

ਅਸੀਂ ਇਕ ਕੋਨੇ ਵਾਲੀ ਸੀਟ ਵਿਚ ਘੁਸ ਗਏ। ਗੱਡੀ ਚਲ ਰਹੀ ਸੀ। ਕੁਝ ਲੋਕ ਹਾਲੇ ਵੀ ਖਿੜਕੀਆਂ ਵਿਚ ਖਲੋਤੇ ਹੋਏ ਸਨ ਅਤੇ ਡੱਬੇ ਅੰਦਰ ਦਾਖਲ ਹੋਣ ਦੀ ਪੂਰੀ ਕੋਸ਼ਿਸ਼ ਕਰ ਰਹੇ ਸਨ।

ਮੈਂ ਖਿੜਕੀ ਕੋਲ ਬੈਠਾ ਸਾਂ। ਜਦ ਗੱਡੀ ਨੇ ਤੇਜ਼ ਰਫਤਾਰ ਫੜੀ ਤਾਂ ਅੰਬਾਂ ਦੇ ਬਾਗ਼, ਪਿੰਡ, ਤਾਰਾਂ ਦੇ ਖੰਬੇ ਇਕਮਿਕ ਹੋ ਰਹੇ ਸਨ। ਹੁਣ ਮੈਨੂੰ ਪੂਰੀ ਤਰ੍ਹਾਂ ਅਹਿਸਾਸ ਹੋਇਆ ਕਿ ਅਸੀਂ ਜਾ ਰਹੇ ਹਾਂ, ਪਤਾ ਨਹੀਂ ਕਿਥੇ, ਅਣਮਿੱਥੀ ਮੰਜ਼ਲ। ਮੈਂ ਉਤੇਜਿਤ ਹੋ ਕੇ ਦਲਜੀਤ ਨੂੰ ਜੱਫ਼ੀ ਪਾ ਲਈ।

"ਅਸੀਂ ਹੁਣ ਜਾ ਰਹੇ ਹਾਂ।" ਮੈਂ ਆਖਿਆ।

"ਇਹ ਤਾਂ ਠੀਕ ਹੈ," ਦਲਜੀਤ ਨੇ ਆਖਿਆ। ਦਲਜੀਤ ਆਪਣਾ ਸਮਾਨ ਇਕ ਮੋਟੇ ਮੁਸਾਫ਼ਰ ਹੇਠੋਂ ਖਿਚ ਕੱਢ ਰਿਹਾ ਸੀ, ਜਿਹੜਾ ਘੂਕ ਸੁੱਤਾ ਪਿਆ ਸੀ। ਉਸਨੂੰ ਸ਼ੋਰ ਸ਼ਰਾਬੇ ਦੀ ਕੋਈ ਪਰਵਾਹ ਨਹੀਂ ਸੀ।

ਪਰ ਦਲਜੀਤ ਨੂੰ ਪਤਾ ਨਹੀਂ, ਮੈਂ ਕੀ ਆਖ ਰਿਹਾ ਹਾਂ। ਉਸਨੇ ਸਮਾਨ ਕੱਢਣ ਮਗਰੋਂ ਮੇਰੇ ਵੱਲ ਵੇਖਿਆ ਤੇ ਸ਼ਰਾਰਤੀ ਹਾਸਾ ਹੱਸਿਆ। ਉਸ ਦੀਆਂ ਅੱਖਾਂ ਵਿਚ ਉਤੇਜਨਾ ਸੀ।

# ਬੜੀ ਮੁਸ਼ਕਲ ਨਾਲ ਬੱਚਣਾ

ਅਸ਼ੀਂ ਪੁਰਾਣੀ ਦਿੱਲੀ ਸਟੇਸ਼ਨ ਤੇ ਇੱਜ਼ਤਦਾਰ ਲੋਕਾਂ ਵਾਂਗ ਗੱਡੀ ਤੋਂ ਉੱਤਰ ਗਏ। ਵਿਸ਼ਵਾਸ ਨਾਲ ਤੁਰਦੇ, ਬਾਹਰ ਨਿਕਲਣ ਵਾਲੇ ਬੂਹੇ ਵਲ ਵਧ ਰਹੇ ਸਾਂ। ਅਸੀਂ ਟਿਕਟ ਕੁਲੈਕਟਰ ਨੂੰ ਟਿਕਟ ਦੇਣ ਵਿਚ ਮਾਣ ਮਹਿਸੂਸ ਕਰ ਰਹੇ ਸਾਂ। ਹੁਣ ਲੋਕਾਂ ਦੀ ਭੀੜ ਧੀਰੇ ਧੀਰੇ ਚਲ ਰਹੀ ਸੀ। ਇਹ ਬੜੀ ਚੰਗੀ ਗੱਲ ਸੀ ਕਿਉਂਕਿ ਜਦ ਅਸੀਂ ਬੂਹੇ ਤੋਂ ਤੀਹ ਕੁ ਫੁੱਟ ਦੂਰ ਸਾਂ, ਮੇਰੀ ਨਜ਼ਰ ਮਿਸਟਰ ਜੈਨ ਤੇ ਪਈ। ਉਹ ਸਾਡਾ ਹਿਸਾਬ ਦਾ ਅਧਿਆਪਕ ਸੀ, ਜਿਹੜਾ ਟਿਕਟ ਕੁਲੈਕਟਰ ਨਾਲ ਕੋਈ ਗੱਲ ਕਰ ਰਿਹਾ ਸੀ।

ਮਿਸਟਰ ਜੈਨ ਅਰੁਨਡੇਲ ਸਕੂਲ ਦਾ ਸਭ ਤੋਂ ਯੋਗ ਅਧਿਆਪਕ ਸੀ। ਸਪਸ਼ਟ ਸੀ ਕਿ ਉਸਨੂੰ ਸਾਨੂੰ ਲੱਭਣ ਲਈ ਹੀ ਭੇਜਿਆ ਗਿਆ ਸੀ। ਉਹ ਭਾਰੇ ਸਰੀਰ ਦਾ ਸੀ ਤੇ ਐਨਕਾਂ ਲਾਉਂਦਾ ਸੀ ਪਰ ਸੀ ਬੜਾ ਹੁਸ਼ਿਆਰ ਅਤੇ ਉਸਨੂੰ ਪਤਾ ਸੀ ਕਿ ਅਸੀਂ ਕਿਥੇ ਪਕੜੇ ਜਾ ਸਕਦੇ ਹਾਂ। ਅਸੀਂ ਇਸੇ ਰਾਹ ਤੋਂ ਬਾਹਰ ਨਿਕਲਣਾ ਸੀ।

"ਆ ਇਥੋਂ ਕਿਤੇ ਚਲੇ ਚਲੀਏ, ਮੈਂ ਦਲਜੀਤ ਨੂੰ ਜੱਫ਼ੀ ਪਾ ਕੇ ਉਸਦੇ ਕੰਨਾਂ ਵਿਚ ਆਖਿਆ।

"ਕਿਉਂ? ਦਲਜੀਤ ਨੇ ਪੁੱਛਿਆ, ਉਸਨੇ ਹਾਲੇ ਮਿਸਟਰ ਜੈਨ ਨੂੰ ਨਹੀਂ ਸੀ ਵੇਖਿਆ।

"ਤੈਨੂੰ ਕੁਝ ਨਜ਼ਰ ਨਹੀਂ ਆਉਂਦਾ?" ਮੈਂ ਆਖਿਆ, "ਉਹ ਟਿਕਟ ਕੁਲੈਕਟਰ ਕੋਲ ਖਲੋਤਾ ਹੈ।"

ਦਲਜੀਤ ਦੌੜ ਕੇ ਇਕ ਪਾਸੇ ਹੋ ਗਿਆ। ਉਹ ਕਿਤੇ ਭੀੜ ਵਿਚ ਲੁਕ ਜਾਣਾ ਚਾਹੁੰਦਾ ਸੀ। ਭੀੜ ਬੂਹੇ ਵਲ ਵਧ ਰਹੀ ਸੀ ਅਤੇ ਅਸੀਂ ਲੋਕਾਂ ਦੀ ਭੀੜ ਪਿੱਛੇ ਰੁਕੇ ਹੋਏ ਸਾਂ ਅਤੇ ਉਸ ਨੇ ਸਾਨੂੰ ਵੇਖ ਲਿਆ। ਉਹ ਉੱਚੀ ਉੱਚੀ ਸਾਨੂੰ ਆਵਾਜ਼ਾਂ ਮਾਰ ਰਿਹਾ ਸੀ। ਉਸਦੀ ਆਵਾਜ਼ ਸਾਨੂੰ ਸਾਫ਼ ਸੁਣਾਈ ਦੇ ਰਹੀ ਸੀ।

"ਮੁੰਡਿਓ, ਇਧਰ ਆਓ ! ਰਸੱਟੀ, ਦਲਜੀਤ।"

ਕੁਝ ਦੇਰ ਲਈ, ਮੈਂ ਜਾਣੀ ਪਹਿਚਾਣੀ ਆਵਾਜ਼ ਬਾਰੇ ਸੋਚਿਆ। ਫਿਰ ਮੈਨੂੰ ਸਕੂਲ ਦੇ

ਕਮਰਿਆਂ ਅਤੇ ਡਾਰਮੀਟਰੀਆਂ , ਅਤੇ ਪ੍ਰਿੰਸੀਪਲ ਦਾ ਮੁਰਝਾਇਆ ਹੋਇਆ ਚਿਹਰਾ, ਚੂਹਿਆਂ ਵਰਗਾ, ਜਿਸ ਨਾਲ ਮੈਨੂੰ ਮੁੱਢ ਤੋਂ ਨਫ਼ਰਤ ਸੀ ਦਾ ਖਿਆਲ ਆਇਆ ਅਤੇ ਜਿੰਨੀ, ਜਲਦੀ ਹੋ ਸਕੇ ਮੈਂ ਉਥੋਂ ਦੌੜ ਜਾਣਾ ਚਾਹੁੰਦਾ ਸਾਂ। ਮੈਂ ਉਤਨੀ ਦੇਰ ਦੌੜਦਾ ਰਹਿਣਾ ਚਾਹੁੰਦਾ ਸਾਂ ਜਿਤਨੀ ਦੇਰ ਕਿ ਮੈਂ ਆਪਣੇ ਅੰਕਲ ਦੇ ਜਹਾਜ਼ ਤਕ ਨਹੀਂ ਪਹੁੰਚ ਜਾਂਦਾ।

ਦਲਜੀਤ ਨੇ ਕੁਝ ਨਾ ਸੋਚਿਆ। ਉਹ ਇਕ ਜ਼ਿਮੀਦਾਰ ਦੀਆਂ ਲੱਤਾਂ ਹੇਠਾਂ ਵੜ ਗਿਆ ਅਤੇ ਉਸਦੀ ਪਗੜੀ ਵੀ ਮਸੇਂ ਡਿਗਦੀ ਡਿਗਦੀ ਬਚੀ। ਮੈਂ ਦੋ ਪੰਜਾਬੀ ਔਰਤਾਂ ਦੇ ਵਿਚਕਾਰ ਖਲੋ ਗਿਆ। ਉਹ ਝੱਟ ਇਕੱਠੀਆਂ ਹੋ ਗਈਆਂ ਅਤੇ ਮੈਂ ਉਨ੍ਹਾਂ ਦੀਆਂ ਬਾਹ੍ਵਾਂ ਤੇ ਲੱਤਾਂ ਵਿਚਕਾਰ ਫਸ ਗਿਆ। ਮਿਸਟਰ ਜੈਨ ਮੇਰੇ ਪਿਛੇ ਖਲੋਤਾ ਸੀ। ਫਿਰ ਇਕ ਕੁਲੀ ਸਮਾਨ ਉਠਾਈ ਗੱਡੀ ਦੇ ਡੱਬੇ ਵਲ ਵਧ ਰਿਹਾ ਸੀ। ਉਸਦਾ ਪੈਰ ਮਿਸਟਰ ਜੈਨ ਨਾਲ ਟਕਰਾਇਆ।

ਮਿਸਟਰ ਜੈਨ ਹੇਠਾਂ ਡਿੱਗ ਪਿਆ ਤੇ ਉਸਦੀਆਂ ਐਨਕਾਂ ਟੁੱਟ ਗਈਆਂ। ਮੈਂ ਔਰਤਾਂ ਕੋਲੋਂ ਭੱਜ ਕੇ ਦਲਜੀਤ ਵਲ ਦੌੜਿਆ, ਜਿਹੜਾ ਬਹੁਤ ਅੱਗੇ ਨਿਕਲ ਚੁਕਿਆ ਸੀ। ਉਹ ਲੋਕਾਂ ਨੂੰ ਮੁੱਕੇ ਮਾਰਦਾ ਤੇ ਬਾਹ੍ਵਾਂ ਨਾਲ ਪਿੱਛੇ ਹਟਾਉਂਦਾ ਭੀੜ ਚੀਰ ਕੇ ਅੱਗੇ ਵਧ ਗਿਆ ਸੀ।

ਉਹ ਇਕ ਵਾਰੀ ਰੁਕਿਆ ਤਾਂ ਜੋ ਵੇਖੇ ਕਿ ਮੈਂ ਪਿੱਛੇ ਆ ਰਿਹਾ ਹਾਂ ਕਿ ਨਹੀਂ। ਉਹ ਚੀਕਿਆ,"ਰਸੱਟੀ ਜਲਦੀ ਆ! ਰੇਲਵੇ ਲਾਈਨ ਵਾਲੇ ਪਾਸੇ।"

ਉਹ ਪਲੇਟਫਾਰਮ ਤੋਂ ਹੇਠਾਂ ਉੱਤਰ ਗਿਆ ਅਤੇ ਖੜੀ ਗੱਡੀ ਦੇ ਦੋ ਡੱਬਿਆਂ ਵਿਚਕਾਰ ਘੁਸ ਗਿਆ। ਮੈਂ ਨਾ ਚਾਹੁੰਦਿਆਂ ਹੋਇਆਂ ਵੀ ਉਸਦੇ ਪਿੱਛੇ ਪਿੱਛੇ ਤੁਰ ਪਿਆ। ਮੈਂ ਰੇਲਵੇ ਲਾਇਨ ਨੂੰ ਪਾਰ ਕਰਨ ਤੋਂ ਡਰਦਾ ਵੀ ਸਾਂ ਅਤੇ ਮੈਨੂੰ ਵਹਿਮ ਵੀ ਸੀ। ਮੈਨੂੰ ਰਾਤ ਨੂੰ ਇਸ ਬਾਰੇ ਸੁਪਨੇ ਆਉਂਦੇ ਸਨ। ਮੈਨੂੰ ਦਿਖਾਈ ਦਿੰਦਾ ਸੀ ਕਿ ਮੈਂ ਆਪਣੇ ਆਪ ਨੂੰ ਲਚਾਰ (ਭਾਵੇਂ ਬੱਧਿਆ ਹੋਇਆ ਨਹੀਂ) ਰੇਲਵੇ ਲਾਇਨ ਤੇ ਖਲੋਤਾ ਵੇਖਦਾ ਸਾਂ ਅਤੇ ਇੰਜਣ ਭਾਫ਼ ਸੁਟਦਾ ਮੇਰੇ ਵਲ ਵਧ ਰਿਹਾ ਹੁੰਦਾ ਸੀ। ਮੇਰੀ ਜਾਗ ਉਸ ਵੇਲੇ ਖੁਲ੍ਹ ਜਾਂਦੀ ਸੀ ਜਦ ਇੰਜਣ ਮੇਰੇ ਤੋਂ ਤਿੰਨ ਫੁੱਟ ਦੀ ਦੂਰੀ ਤੇ ਹੁੰਦਾ ਸੀ। ਕਈ ਵਾਰੀ ਮੈਂ ਸੋਚਦਾਂ ਕਿ ਜੇ ਮੈਂ ਆਖਰੀ ਦਮ ਤੇ ਨਹੀਂ ਉੱਠਦਾ ਤਾਂ ਫਿਰ ਮੇਰਾ ਕੀ ਹਸ਼ਰ ਹੁੰਦਾ।

ਦਲਜੀਤ ਦੋ ਰੇਲਵੇ ਲਾਇਨਾਂ ਪਾਰ ਕਰ ਚੁਕਿਆ ਸੀ ਅਤੇ ਦੂਜੇ ਪਾਸੇ ਰੇਲਿੰਗ ਤੇ ਚੜ੍ਹ ਰਿਹਾ ਸੀ। ਮੈਂ ਸੱਜੇ ਪਾਸੇ ਵਲ ਦੇਖਿਆ, ਫਿਰ ਖੱਬੇ। ਮੈਨੂੰ ਫਿਰ ਸ਼ੰਟਿੰਗ ਕਰਦਾ ਇੰਜਣ ਦਿਖਾਈ ਦਿਤਾ। ਉਹ ਹਾਲੇ ਕਾਫ਼ੀ ਦੂਰ ਸੀ ਅਤੇ ਮੇਰੇ ਕੋਲ ਦਲਜੀਤ ਨੇੜੇ ਪਹੁੰਚਣ ਲਈ ਕਾਫ਼ੀ ਵਕਤ ਸੀ। ਪਰ ਮੇਰੇ ਦਿਲ ਵਿਚ ਡਰ ਤੇ ਸਹਿਮ ਸੀ। ਮੇਰੇ ਮੱਥੇ ਉਤੇ ਤਰੇਲੀ ਆ ਗਈ ਅਤੇ ਹੱਥਾਂ ਦੀਆਂ ਤਲੀਆਂ ਪਸੀਨੇ ਨਾਲ ਤਰ ਹੋ ਗਈਆਂ।

"ਜਲਦੀ ਆ," ਦਲਜੀਤ ਨੇ ਆਵਾਜ਼ ਮਾਰੀ।

ਮੈਂ ਡੂੰਘਾ ਸਾਹ ਭਰਿਆ, ਸਾਹਮਣੇ ਵਲ ਵੇਖਿਆ ਅਤੇ ਰੇਲਵੇ ਪਟੜੀ ਵਲ ਦੌੜਿਆ। ਮੈਂ ਇਤਨਾ ਘਬਰਾਇਆ ਹੋਇਆ ਸੀ ਕਿ ਪਟੜੀ ਤੇ ਮੂੰਧੇ ਭਾਰ ਡਿੱਗਿਆ। ਮੇਰਾ ਦਿਲ ਘਬਰਾ ਰਿਹਾ ਸੀ ਅਤੇ ਮੈਨੂੰ ਇਸ ਤਰ੍ਹਾਂ ਲਗ ਰਿਹਾ ਸੀ ਕਿ ਭੁਚਾਲ ਆ ਰਿਹਾ ਹੈ।

ਕੀ ਮੇਰਾ ਸੁਪਨਾ ਸਾਕਾਰ ਹੋਣਾ ਵਾਲਾ ਹੈ? ਮੇਰੇ ਕੰਨਾਂ ਵਿਚ ਹਾਲੇ ਵੀ ਇੰਜਣ ਦੀ ਆਵਾਜ਼ ਸ਼ਾਂ ਸ਼ਾਂ ਕਰ ਰਹੀ ਸੀ।

"ਜਲਦੀ ਆ, ਰਸੱਟੀ, ਉੱਠ !" ਦਲਜੀਤ ਦੀ ਆਵਾਜ਼ ਮੈਨੂੰ ਸਾਫ਼ ਸੁਣਾਈ ਦਿੱਤੀ। ਉਹ ਹੁਣ ਮੇਰੇ ਪਿੱਛੇ ਖੜਾ ਸੀ। ਉਸ ਨੇ ਮੇਰੀਆਂ ਬਾਹਵਾਂ ਦੱਬੀਆਂ ਹੋਈਆਂ ਸਨ।

ਉਸਦੇ ਉਥੇ ਪਹੁੰਚਣ ਨਾਲ ਮੇਰਾ ਹੌਂਸਲਾ ਵਧ ਗਿਆ। ਮੈਂ ਔਖਿਆਂ ਸੌਖਿਆਂ ਅੱਗੇ ਵਧਿਆ ਅਤੇ ਆਪਣਾ ਸਮਾਨ ਸੰਭਾਲਿਆ ਅਤੇ ਦਲਜੀਤ ਨਾਲ ਪਟੜੀ ਵਲ ਤੁਰ ਪਿਆ। ਲੋਹੇ ਦੀਆਂ ਚਾਦਰਾਂ ਦੀ ਬਣੀ ਹੋਈ ਦੀਵਾਰ ਨੇ ਸਾਡਾ ਰਾਹ ਰੋਕ ਲਿਆ। ਇਹ ਦਸ ਫੁੱਟ ਉੱਚੀ ਸੀ ਅਤੇ ਇਹੋ ਜਿਹੀ ਕੋਈ ਥਾਂ ਨਹੀਂ ਸੀ ਜਿਸ ਉਤੇ ਖਲ੍ਹੋ ਕੇ ਅਸੀਂ ਉਹ ਪਾਰ ਕਰ ਸਕਦੇ। ਇਸ ਲਈ ਅਸੀਂ ਦੀਵਾਰ ਦੇ ਨਾਲ ਨਾਲ ਦੌੜਦੇ ਗਏ। ਅਗੇ ਮਾਲ–ਗੁਦਾਮ ਨੂੰ ਜਾਂਦਾ ਇਕ ਰਾਹ ਸਾਨੂੰ ਖੁੱਲ੍ਹਾ ਮਿਲ ਗਿਆ।

ਅਸੀਂ ਦੌੜ ਕੇ ਮਾਲ–ਗੁਦਾਮ ਅੰਦਰ ਜਾ ਵੜੇ। ਅੱਗੇ ਇਕ ਨਿੱਕੀ ਗਲੀ ਸੀ। ਉਸ ਵਿਚ ਦਾਖਲ ਹੋਏ। ਅਸੀਂ ਦੌੜ ਕੇ ਭੀੜੀਆਂ ਗਲੀਆਂ ਵਿਚੋਂ ਲੰਘਦੇ ਜਾ ਰਹੇ ਸਾਂ। ਇਨ੍ਹਾਂ ਗਲੀਆਂ ਵਿਚ ਨਾਲੋਂ ਨਾਲ ਜੁੜੀਆਂ ਹੋਈਆਂ ਕਈ ਮਸਜਿਦਾਂ, ਮੰਦਰ, ਸਕੂਲ ਅਤੇ ਦੁਕਾਨਾਂ ਸਨ। ਫਿਰ ਵੱਡਾ ਰਾਹ ਆ ਗਿਆ। ਲੋਕਾਂ ਦਾ ਖ਼ੂਬ ਭੀੜ–ਭੜੱਕਾ ਸੀ ਅਤੇ ਖ਼ੂਬ ਸ਼ੋਰ–ਸ਼ਰਾਬਾ।

ਅਸੀਂ ਚਾਂਦਨੀ ਚੌਂਕ ਵਿਚ ਜਾ ਪਹੁੰਚੇ। ਦਿੱਲੀ ਦਾ ਮਸ਼ਹੂਰ ਤੇ ਇਤਿਹਾਸਕ ਬਾਜ਼ਾਰ ਜਿਹਦੇ ਵਿਚ ਬਹੁਤ ਸਾਰੀਆਂ ਸਰਾਫ਼ਾਂ ਦੀਆਂ ਦੁਕਾਨਾਂ ਵੀ ਸਨ।



# ਚਾਂਦਨੀ ਚੌਕ ਵਿਚ ਵਕਤ ਬਿਤਾਉਣਾ

ਚਾਂਦਨੀ ਚੌਕ ਵਿਚ ਗਾਹਕਾਂ, ਪੈਦਲ ਚਲਣ ਵਾਲਿਆਂ, ਕਲਰਕਾਂ, ਬੱਚਿਆਂ, ਸਾਧੂਆਂ, ਸਰਾਫ਼ਾਂ, ਨਾਈਆਂ ਅਤੇ ਜੇਬ੍ਹ ਕਤਰਿਆਂ ਦੀ ਖ਼ੂਬ ਭੀੜ ਸੀ। ਇਥੇ ਸਾਨੂੰ ਕਿਸੇ ਕਿਸਮ ਦਾ ਕੋਈ ਡਰ ਨਹੀਂ ਸੀ। ਸ਼ਹਿਰ ਦੇ ਐਨ ਅੰਦਰ ਭੀੜ–ਭੜੱਕੇ ਵਿਚ ਗੁਆਚਣਾ ਬਹੁਤ ਸੌਖਾ ਹੁੰਦਾ ਹੈ। ਭਗੌੜੇ ਅਕਸਰ ਪਿੰਡਾਂ ਵਲ ਦੌੜਨ ਦੀ ਗ਼ਲਤੀ ਕਰਦੇ ਹਨ ਜਿਥੇ ਅਜਨਬੀ ਹੋਣ ਦੇ ਨਾਤੇ ਉਨ੍ਹਾਂ ਤੇ ਝੱਟ ਲੋਕਾਂ ਦੀ ਨਜ਼ਰ ਪੈ ਜਾਂਦੀ ਹੈ। ਪਰ ਅਸੀਂ ਕੁਦਰਤੀ ਹੀ ਦਿੱਲੀ ਦੀ ਸਭ ਤੋਂ ਸੁਰੱਖਿਅਤ ਥਾਂ ਤੇ ਪਹੁੰਚ ਗਏ।

ਟਾਂਗੇ, ਬੈਲ ਗੱਡੇ, ਸਾਈਕਲਾਂ, ਸਕੂਟਰ, ਰਿਕਸ਼ੇ ਅਤੇ ਕਾਰਾਂ, ਨਵੀਆਂ ਤੇ ਪੁਰਾਣੀਆਂ ਸੜਕ ਤੇ ਆਪਣੀ ਰਾਹ ਬਣਾ ਕੇ ਅੱਗੇ ਵਧ ਰਹੀਆਂ ਸਨ। ਜਿਹੜੀ ਗੱਡੀ ਹਾਰਨ ਵਜਾਉਂਦੀ ਜਾਂ ਕਿਸੇ ਦੀ ਘੰਟੀ ਵੱਜਦੀ ਤਾਂ ਉਸਨੂੰ ਰਾਹ ਮਿਲ ਜਾਂਦਾ। ਪਰ ਜਿਸ ਗੱਡੀ ਦਾ ਨਾ ਹਾਰਨ ਸੀ ਸੋਨਾ ਘੰਟੀ ਉਸਨੂੰ ਲੋਕਾਂ ਨੂੰ ਪਿੱਛੇ ਹਟਾਉਣ ਲਈ ਆਵਾਜ਼ਾਂ ਮਾਰਨੀਆਂ ਪੈਂਦੀਆਂ।

ਸਾਨੂੰ ਇਕ ਮਠਿਆਈ ਦੀ ਦੁਕਾਨ ਮਿਲ ਗਈ। ਦਲਜੀਤ ਨੇ ਭੂਰੇ ਰਸਦਾਰ ਗੁਲਾਬ ਜਾਮੁਨ ਖਾਧੇ ਪਰ ਮੈਂ ਗਰਮ ਜਲੇਬੀਆਂ ਖਾਧੀਆਂ। ਮੀਂਹ ਪੈਣ ਲੱਗਾ ਤੇ ਅਸੀਂ ਬਰਾਂਡੇ ਵਿਚ ਜਾ ਵੜੇ। ਜਦ ਮੀਂਹ ਦਾ ਜੋਰ ਵਧ ਗਿਆ ਤਾਂ ਸੜਕ ਬੜੀ ਤੇਜ਼ੀ ਨਾਲ ਖਾਲੀ ਹੋਣੀ ਸ਼ੁਰੂ ਹੋ ਗਈ ਅਤੇ ਘੜੀ ਵਿਚ ਹੀ ਭੀੜ ਖਿੰਡ–ਪੁੰਡ ਗਈ। ਕੁਝ ਕਾਰਾਂ ਪਾਣੀ ਦੀ ਹਿੱਕ ਨੂੰ ਚੀਰਦੀਆਂ ਹੋਈਆਂ ਹਾਰਨ ਵਜਾਉਂਦੀਆਂ ਨਿਕਲ ਗਈਆਂ। ਅਵਾਰਾ ਗਊਆਂ ਹਾਲੇ ਵੀ ਕੂੜੇ ਦੇ ਢੇਰਾਂ ਦੇ ਆਲੇ–ਦੁਆਲੇ ਖੜੀਆਂ ਸਨ।

ਕੁਝ ਮੁੰਡੇ ਸੜਕ ਤੇ ਨੱਚ ਕੁੱਦ ਰਹੇ ਸਨ। ਸੜਕ ਤੇ ਦਰਿਆ ਵਾਂਗ ਹੜ੍ਹ ਆਇਆ ਹੋਇਆ ਸੀ। ਜਦ ਉਹ ਪਾਣੀ ਦੇ ਭਰੇ ਹੋਏ ਟੋਏ ਕੋਲ ਪਹੁੰਚੇ ਤਾਂ ਉਨ੍ਹਾਂ ਉਸ ਵਿਚ ਛਾਲਾਂ ਮਾਰ ਦਿਤੀਆਂ। ਉਹ ਖਿੱਲੀ ਉਡਾ ਰਹੇ ਸਨ। ਹੱਸ ਰਹੇ ਸਨ। ਸੜਕ ਦੇ ਵਿਚਕਾਰ ਇਕ ਮੋਤੀਏ ਦਾ ਹਾਰ ਤਰ ਰਿਹਾ ਸੀ। ਫਿਰ ਅਚਾਨਕ ਬਾਰਸ਼ ਬੰਦ ਹੋ ਗਈ। ਸੂਰਜ ਨਿਕਲ ਆਇਆ। ਮੇਰੇ ਪੈਰਾਂ ਨਾਲ ਇਕ ਕਾਗਜ਼ ਦੀ ਬੇੜੀ ਆ ਲੱਗੀ।

"ਹੁਣ ਕਿਥੇ ਚਲੀਏ"? ਦਲਜੀਤ ਨੇ ਪੁੱਛਿਆ, ਸਟੇਸ਼ਨ ਤੇ ਜਾਣਾ ਤਾਂ ਠੀਕ ਨਹੀਂ।

"ਸਾਨੂੰ ਦਿੱਲੀ ਕਿਸੇ ਹੋਰ ਢੰਗ ਨਾਲ ਨਹੀਂ ਛੱਡਣੀ ਪਏਗੀ, ਪਰ ਹਾਲ ਦੀ ਘੜੀ ਰਾਤ ਕੱਟਣ ਲਈ ਕੋਈ ਸਸਤਾ ਜਿਹਾ ਹੋਟਲ ਤਾਂ ਲੱਭੀਏ।"

"ਓ, ਮੇਰੇ ਕੋਲ ਹਾਲੇ ਵੀ ਤੀਹ ਰੁਪਏ ਬੱਚੇ ਹੋਏ ਨੇ," ਦਲਜੀਤ ਨੇ ਆਖਿਆ।

"ਮੇਰੇ ਕੋਲ ਵੀ ਦਸ ਰੁਪਏ ਹਨ, ਪਰ ਮੇਰਾ ਨਹੀਂ ਖਿਆਲ ਕਿ ਜੇ ਅਸੀਂ ਟਿਕਟ ਖਰੀਦੀਏ ਤਾਂ ਕਾਫ਼ੀ ਹੋਣਗੇ।"

"ਫਿਰ ਅਸੀਂ ਟਿਕਟ ਨਹੀਂ ਖਰੀਦਾਂਗੇ," ਦਲਜੀਤ ਨੇ ਆਖਿਆ।

ਹੋਟਲ ਦਾ ਨਾਂ ਸੀ ਗਰੇਟ ਓਰੀਐਂਟਲ ਹੋਟਲ, ਪੁਲੀਸ ਸਟੇਸ਼ਨ ਦੇ ਬਿਲਕੁਲ ਪਿੱਛੇ। ਇਹ ਤੀਜੇ ਦਰਜੇ ਦਾ ਹੋਟਲ ਵੀ ਨਹੀਂ ਲਗਦਾ। ਪੰਜ ਰੁਪਏ ਵਿਚ ਸਾਨੂੰ ਛੋਟਾ ਜਿਹਾ ਪਿਛਲਾ ਕਮਰਾ ਮਿਲਿਆ ਜਿਸਦੀ ਪਿਛਲੀ ਬਾਰੀ ਤੋਂ ਇਕ ਅਫ਼ਗਾਨੀ ਮਸਾਲਿਆਂ ਦੇ ਵਪਾਰੀ ਦਾ ਗੁਦਾਮ ਨਜ਼ਰ ਆਉਂਦਾ ਸੀ। ਹਿੰਗ ਦੀ ਤੇਜ਼ ਵਾਸ਼ਨਾ ਥੱਲੋਂ ਵਿਹੜੇ ਤੋਂ ਆ ਰਹੀ ਸੀ।

"ਅਸੀਂ ਥੱਕੇ ਟੁੱਟੇ ਸਾਂ, ਗਰਮੀ ਵੀ ਬਹੁਤ ਸੀ। ਅਸੀਂ ਆਪਣਾ ਸਮਾਨ ਫ਼ਰਸ਼ ਤੇ ਸੁੱਟਿਆ ਅਤੇ ਵਾਰੀ ਵਾਰੀ ਗੁਸਲਖ਼ਾਨੇ ਵਿਚ ਨਹਾਉਣ ਲਈ ਗਏ। ਫਿਰ ਅਸੀਂ ਦੋਵੇਂ ਇਕੋ ਮੰਜੇ ਤੇ ਲੇਟ ਗਏ ਅਤੇ ਦੁਪਹਿਰ ਭਰ ਸੁੱਤੇ ਰਹੇ। ਗਲ੍ਹੀਆਂ ਦੇ ਸ਼ੋਰ–ਸ਼ਰਾਬੇ ਤੋਂ ਅਸੀਂ ਬੇਖਬਰ ਸਾਂ। ਹੋਟਲ ਦੀਆਂ ਚਟਾਈਆਂ ਤੇ ਕੀੜੇ–ਮਕੌੜੇ ਤੁਰ ਰਹੇ ਸਨ ਅਤੇ ਉਪਰ ਲੱਗੇ ਛੱਤ ਦੇ ਪੱਖੇ ਦੀ ਆਵਾਜ਼ ਸਾਡੇ ਕੰਨਾਂ ਵਿਚ ਪੈ ਰਹੀ ਸੀ।

"ਅਸੀਂ ਸ਼ਾਮ ਨੂੰ ਸੁੱਤੇ ਹੋਏ ਜਾਗੇ। ਹੁਣ ਸਾਨੂੰ ਬੜੀ ਸਖ਼ਤ ਭੁੱਖ ਲਗੀ ਹੋਈ ਸੀ। ਦਲਜੀਤ ਨੇ ਬੂਹਾ ਖੋਲ੍ਹਿਆ ਤੇ ਜ਼ੋਰ ਦੀ ਆਵਾਜ਼ ਮਾਰੀ। ਮੁੰਡੂ ਝੱਟਪੱਟ ਆ ਗਿਆ।

"ਚਾਹ ਲੈ ਆ, ਨਾਲ ਟੋਸਟ, ਦੋ ਡਬਲ ਆਮਲੇਟ ਅਤੇ ਨਾਲ ਟਮਾਟਰ ਸਾਸ।" ਦਲਜੀਤ ਨੇ ਆਖਿਆ।

"ਵੀਹ ਮਿੰਟਾਂ ਮਗਰੋਂ ਮੁੰਡੂ ਆਮਲੇਟ ਲਿਆਇਆ। ਇਹ ਪਤਲੇ ਜਿਹੇ ਸਨ। ਸਪਸ਼ਟ ਹੈ ਕਿ ਦੋਵੇਂ ਆਮਲੇਟ ਇਕੋ ਆਂਡੇ ਦੇ ਬਣਾਏ ਗਏ ਸਨ। ਸਾਸ ਵਿਚ ਪਾਣੀ ਮਿਲਾਇਆ ਹੋਇਆ ਸੀ ਅਤੇ ਟੋਸਟ ਸੜੇ ਹੋਏ ਸਨ। ਲੂਣ ਸਜਾਇਆ ਹੋਇਆ ਸੀ ਅਤੇ ਸਾਨੂੰ ਲੂਣਦਾਨੀ ਵਿਚੋਂ ਲੂਣ ਕੱਢਣ ਲਈ ਉਸਦਾ ਢੱਕਣ ਖੋਲ੍ਹਣਾ ਪਿਆ। ਕਾਲੀਆਂ ਮਿਰਚਾਂ ਦਾ ਢੇਰ ਉਹ ਚੁੱਕ ਲਿਆਇਆ ਸੀ ਅਤੇ ਇੰਜ ਲਗਦਾ ਸੀ ਕਿ ਅਸੀਂ ਸਿਰਫ਼ ਮਿਰਚਾਂ ਹੀ ਖਾਣੀਆਂ ਨੇ। ਸਾਨੂੰ ਹਾਲੇ ਵੀ ਸਖਤ ਭੁੱਖ ਲੱਗੀ ਹੋਈ ਸੀ। ਅਸੀਂ ਫਿਰ ਆਂਡਿਆਂ ਦਾ ਆਰਡਰ ਦਿਤਾ। ਇਸ ਵਾਰੀ ਉਬਲੇ ਹੋਏ ਆਂਡੇ। ਕੋਈ ਗੱਲ ਨਹੀਂ ਜੇ ਛੋਟੇ ਵੀ ਹੋਣਗੇ, ਹੋਣਗੇ ਤਾਂ ਸਾਬਤੇ।

"ਆ ਬਾਹਰ ਚਲੀਏ," ਦਲਜੀਤ ਨੇ ਆਖਿਆ। "ਇਥੇ ਬਹੁਤ ਹੁੰਮਸ ਹੈ।"

"ਮੈਨੂੰ ਤਾਂ ਹਾਲੇ ਵੀ ਨੀਂਦ ਆ ਰਹੀ ਹੈ," ਮੈਂ ਆਖਿਆ।

"ਫਿਰ ਮੈਂ ਥੋੜ੍ਹੀ ਦੇਰ ਲਈ ਬਾਹਰ ਜਾਵਾਂਗਾ। ਮੈਂ ਗੁਰਦੁਆਰੇ ਹੋ ਕੇ ਆਉਂਦਾ ਹਾਂ।"

"ਠੀਕ ਹੈ ਪਰ ਕਿਤੇ ਗੁਆਚ ਨਾ ਜਾਈਂ।"

ਦਲਜੀਤ ਚਲਾ ਗਿਆ ਅਤੇ ਮੈਂ ਮੁੜ ਮੰਜੀ ਤੇ ਲੇਟ ਗਿਆ। ਮੈਂ ਟੈਗੋਰ ਦੀ ਕਿਤਾਬ 'ਦੀ ਗਾਰਡਨਰ' ਪੜ੍ਹਨ ਲਗਾ। ਪਰ ਮੈਂ ਬਹੁਤੀ ਦੇਰ ਨਹੀਂ ਪੜ੍ਹ ਸਕਿਆ ਕਿਉਂਕਿ ਸ਼ਾਮ ਪੈ ਰਹੀ ਸੀ ਅਤੇ ਮੈਨੂੰ ਡਰ ਲਗ ਰਿਹਾ ਸੀ ਕਿ ਇਹ ਕਮਰੇ ਵਿਚ ਵਸਦੇ ਕੀੜੇ–ਮਕੌੜੇ ਮੈਨੂੰ ਰਾਤ ਨੂੰ ਸੌਣ ਵੀ ਦੇਣਗੇ ਕਿ ਨਹੀਂ।

ਕੀੜੇ ਦੇ ਸਿਉਂਕ, ਜਿਹੜੇ ਗਰਮੀ ਕਰਕੇ ਸੁੱਤੇ ਹੋਏ ਸਨ, ਹੁਣ ਆਪਣੇ ਘੁਰਨਿਆਂ ਵਿਚੋਂ ਬਾਹਰ ਨਿਕਲ ਆਏ। ਹਰ ਮੋਰੀ ਅਤੇ ਚੀਰ ਵਿਚੋਂ ਵੱਡੇ ਵੱਡੇ ਪਰਾਂ ਵਾਲੀਆਂ ਕੀੜੀਆਂ ਨਿਕਲੀਆਂ। ਪਹਿਲਾਂ ਫੜਫੜਾਈਆਂ ਜਿਸ ਤਰ੍ਹਾਂ ਉਨ੍ਹਾਂ ਦੀ ਜ਼ਿੰਦਗੀ ਦੀ ਆਖਰੀ ਘੜੀ ਹੋਏ। ਉਹ ਇਕੋ ਪਾਸੇ ਉੱਡ ਸਕਦੀਆਂ ਸਨ, ਰੌਸ਼ਨੀ ਵਾਲੇ ਪਾਸੇ। ਬਿਜਲੀ ਦੇ ਬਲਬਾਂ ਦੇ ਆਲੇ–ਦੁਆਲੇ ਅਤੇ ਤੇਲ ਦੇ ਲੈਂਪਾਂ ਦੇ ਆਸ ਪਾਸ, ਸਾਰੇ ਸ਼ਹਿਰ ਵਿਚ ਇਸੇ ਤਰ੍ਹਾਂ ਹੋ ਰਿਹਾ ਹੋਏਗਾ। ਸਾਡੇ ਕਮਰੇ ਦੇ ਨੀਚੇ ਵਾਲਾ ਗਲੀ ਦਾ ਲੈਂਪ ਤਾਂ ਭਬੱਕੜਾਂ ਨਾਲ ਭਰ ਗਿਆ ਸੀ, ਜਿਸ ਤਰ੍ਹਾਂ ਜਮਘਟ੍ਹਾ ਜਿਹਾ ਬਣ ਗਿਆ ਹੋਏ।

ਹੁਣ ਕੋੜ੍ਹ ਕਿਰਲੀਆਂ ਵੀ ਨਿਕਲ ਆਈਆਂ। ਉਨ੍ਹਾਂ ਨੂੰ ਕਈ ਹਫ਼ਤੇ ਉਡੀਕਣ ਮਗਰੋਂ ਇਹੋ ਜਿਹਾ ਮੌਕਾ ਹੱਥ ਆਇਆ ਸੀ। ਉਨ੍ਹਾਂ ਆਪਣੀਆਂ ਜੀਭਾਂ ਬਾਹਰ ਕੱਢੀਆਂ। ਉਹ ਭਬੱਕੜਾਂ ਨੂੰ ਖਾ ਰਹੀਆਂ ਸਨ। ਕਈ ਘੰਟੇ ਉਹ ਆਪਣਾ ਢਿੱਡ ਭਰਦੀਆਂ ਰਹੀਆਂ। ਉਨ੍ਹਾਂ ਨੂੰ ਪਤਾ ਸੀ ਕਿ ਇਹੋ ਜਿਹਾ ਮੌਕਾ ਮੁੜ ਕੇ ਹੱਥ ਨਹੀਂ ਲਗਣਾ। ਸਾਰੀਆਂ ਗਰਮੀਆਂ ਕੀੜੇ ਹਨੇਰੇ ਵਿਚੋਂ ਬਾਹਰ ਦੀ ਰੌਸ਼ਨੀ ਵੇਖਣ ਦੀ ਉਡੀਕ ਕਰਦੇ ਰਹਿੰਦੇ ਹਨ ਪਰ ਆਜ਼ਾਦ ਹੋਣ ਦੀ ਥਾਂ ਤੇ ਇਕ ਵੀ ਸਾਬਤ ਨਾ ਬਚਦਾ।

ਜਦ ਮੈਨੂੰ ਨੀਂਦ ਆਉਣ ਲੱਗੀ ਤਾਂ ਮੈਂ ਆਪਣੀਆਂ ਅੱਖਾਂ ਬੰਦ ਕਰ ਲਈਆਂ। ਪਰ ਸ਼ਹਿਰ ਵਿਚ ਚਲ ਰਹੇ ਵਾਹਨਾਂ ਦੀਆਂ ਆਵਾਜ਼ਾਂ ਖਿੜਕੀ ਵਿਚੋਂ ਆ ਗਈਆਂ ਸਨ। ਜਹਾਜ਼ ਤੇ ਬੰਦਰਗਾਹ ਹਾਲੇ ਬਹੁਤ ਦੂਰ ਦੀ ਗੱਲ ਸੀ ਅਤੇ ਹੁਣ ਅਸੀਂ ਪਹਾੜ ਤੇ ਪਹਾੜੀ ਨਾਲੇ ਬਹੁਤ ਪਿੱਛੇ ਛੱਡ ਆਏ ਸਾਂ। ਮੈਂ ਸੌਂ ਗਿਆ ਤੇ ਉਦੋਂ ਹੀ ਜਾਗਿਆ ਜਦ ਦਲਜੀਤ ਮੁੜ ਆਇਆ।

"ਮੈਂ ਸਮੱਸਿਆ ਹਲ ਕਰ ਆਇਆ ਹਾਂ," ਉਹ ਮੁਸਕਰਾ ਰਿਹਾ ਸੀ। ਅਸੀਂ ਰੇਲ ਗੱਡੀ ਤੇ ਨਹੀਂ ਜਾਵਾਂਗੇ। ਇਕ ਟਰੱਕ ਡਰਾਇਵਰ ਮੇਰਾ ਦੋਸਤ ਬਣ ਗਿਆ ਹੈ ਅਤੇ ਉਸ ਨੇ ਜੈਪੁਰ ਤਕ ਲੈ ਜਾਣ ਦਾ ਵਾਅਦਾ ਕੀਤਾ ਹੈ। ਜੈਪੁਰ ਇਥੋਂ ਕੋਈ 300 ਮੀਲ ਦੇ ਕਰੀਬ ਹੈ। ਜੈਪੁਰ ਤੋਂ ਗੱਡੀ ਫੜਨੀ ਬੜੀ ਸੌਖੀ ਰਹੇਗੀ।

"ਸਾਨੂੰ ਤੇਰਾ ਦੋਸਤ ਕਦ ਲੈ ਜਾਏਗਾ?"

"ਟਰੱਕ ਸਵੇਰੇ ਚਾਰ ਵਜੇ ਚਲੇਗਾ।"

"ਸ਼ੈਤਾਨਾਂ ਲ਼ਈ ਕੋਈ ਅਰਾਮ ਨਹੀਂ।" ਮੈਂ ਆਖਿਆ। "ਫਿਰ ਵੀ ਸਾਨੂੰ ਘੱਟੋ ਘੱਟ ਵਕਤ ਜਾਇਆ ਕਰਨਾ ਚਾਹੀਦਾ ਹੈ।" ਅੱਜ ਬੁੱਧਵਾਰ ਹੈ ਅਤੇ ਮੇਰੇ ਅੰਕਲ ਦਾ ਜਹਾਜ਼ ਸ਼ਨਿਚਰਵਾਰ ਨੂੰ ਸ਼ਾਇਦ ਚਲੇਗਾ। ਸਾਨੂੰ ਕਿਤਨੇ ਪੈਸੇ ਖਰਚਣੇ ਪੈਣਗੇ?"

"ਕੁਝ ਵੀ ਨਹੀਂ, ਮੁਫ਼ਤ ਦਾ ਸਫ਼ਰ ਹੈ। ਡਰਾਇਵਰ ਇਕ ਸਰਦਾਰ ਹੈ, ਅਤੇ ਮੈਂ ਉਸਨੂੰ ਦੱਸਿਆ ਕਿ ਸਾਡੀ ਰਿਸ਼ਤੇਦਾਰੀ ਹੈ। ਮੇਰਾ ਸਾਲਾ, ਉਸਦੀ ਸਾਲੀ ਦੀ ਭਣੇਈ ਨਾਲ ਵਿਆਹਿਆ ਹੋਇਆ ਹੈ।"



# ਮਮਤਾ ਨਾਲ ਸੜਕ ਉਤੇ

ਅਗਲੇ ਦਿਨ ਸਵੇਰੇ ਅਸੀਂ ਚਾਰ ਵਜੇ ਲਾਲ ਕਿਲ੍ਹੇ ਵਲ ਤੁਰ ਪਏ। ਕਿਲ੍ਹੇ ਦੀਆਂ ਫਸੀਲਾਂ ਧੁੰਦਲੇ ਆਕਾਸ਼ ਵਿਚ ਕਾਲੀਆਂ ਕਾਲੀਆਂ ਲਗ ਰਹੀਆਂ ਸਨ। ਸੜਕ ਤੇ ਗਲ੍ਹੀਆਂ ਜਿਨ੍ਹਾਂ ਵਿਚ ਕੱਲ੍ਹ ਖ਼ੂਬ ਭੀੜ–ਭੱੜਕਾ ਤੇ ਰੌਣਕ ਸੀ ਹੁਣ ਸੁੰਨਸਾਨ ਪਈਆਂ ਸਨ। ਗਲ੍ਹੀਆਂ ਵਿਚ ਲੱਗੇ ਲੈਂਪ ਸਿਰਫ਼ ਸੜਕ ਦੇ ਕਿਨਾਰਿਆਂ ਤੇ ਹੀ ਰੋਸ਼ਨੀ ਪਾ ਰਹੇ ਸਨ। ਕੋਈ ਵਿਰਲੀ ਵਿਰਲੀ ਕਾਰ ਪਰ ਇਹ ਦੂਜੀ ਦੁਨੀਆ ਸੀ।

ਲਾਲ ਕਿਲ੍ਹੇ ਕੋਲ ਕੁਝ ਢਾਬੇ ਖੁੱਲ੍ਹੇ ਹੋਏ ਸਨ। ਉਨ੍ਹਾਂ ਦੇ ਗਾਹਕ ਟਰੱਕ ਡਰਾਇਵਰ ਸਨ ਜਿਹੜੇ ਦਿਨ ਨੂੰ ਸੌਂਦੇ ਸਨ ਤੇ ਰਾਤ ਨੂੰ ਟਰੱਕ ਚਲਾਉਂਦੇ ਸਨ।

ਸਾਡੇ ਟਰੱਕ ਦਾ ਡਰਾਇਵਰ ਇਕ ਉੱਚਾ ਲੰਬਾ ਸਰਦਾਰ ਸੀ ਜਿਸਨੇ ਹਨੇਰੇ ਵਿਚ ਹੀ ਸਾਨੂੰ ਦੇਖਿਆ। ਉਸ ਨਾਲ ਇਕ ਹੋਰ ਬੰਦਾ ਸੀ। ਉਹ ਵੀ ਸਰਦਾਰ ਸੀ ਜਿਸਨੇ ਕੱਛਾ ਪਾਇਆ ਹੋਇਆ ਸੀ।

"ਤੁਸੀਂ ਪਿੱਛੇ ਜਾ ਕੇ ਬੈਠ ਜਾਓ," ਡਰਾਇਵਰ ਨੇ ਠੇਠ ਪੰਜਾਬੀ ਵਿਚ ਆਖਿਆ ਜਿਸਦੀ ਮੈਨੂੰ ਸਮਝ ਆ ਗਈ। ਅਸੀਂ ਦੋ ਘੜੀਆਂ ਮਗਰੋਂ ਤੁਰ ਹੀ ਪਵ੍ਹਾਂਗੇ।"

ਟਰੱਕ ਇਕ ਪਿੱਪਲ ਦੇ ਰੁੱਖ ਹੇਠਾਂ ਖਲੋਤਾ ਹੋਇਆ ਸੀ। ਅਸੀਂ ਟੱਰਕ ਵਿਚ ਬੈਠ ਗਏ ਪਰ ਸਾਡਾ ਰਾਹ ਕਿਸੇ ਚੀਜ਼ ਨੇ ਰੋਕਿਆ। ਇਹ ਅਨੋਖਾ ਖਤਰਨਾਕ ਜਾਨਵਰ ਲਗਦਾ ਸੀ।

ਪਹਿਲਾਂ ਜਾਨਵਰ ਸ਼ੂੰਕਿਆ ਅਤੇ ਅਸੀਂ ਪਿੱਛੇ ਜਾ ਡਿੱਗੇ।

"ਭਾਈਆ ਜੀ," ਦਲਜੀਤ ਨੇ ਡਰਾਇਵਰ ਨੂੰ ਜ਼ੋਰ ਦੀ ਆਵਾਜ਼ ਮਾਰੀ।

"ਪਿੱਛੇ ਕੋਈ ਜਾਨਵਰ ਲੁਕਿਆ ਹੋਇਆ ਹੈ,"

"ਕੋਈ ਫ਼ਿਕਰ ਨਾ ਕਰ, ਇਹ ਤਾਂ ਮਮਤਾ ਹੈ।" ਸਾਡੇ ਦੋਸਤ ਨੇ ਆਖਿਆ।

"ਪਰ ਉਹ ਉਥੇ ਕੀ ਕਰ ਰਹੀ ਹੈ?"

"ਇਹ ਵੀ ਸਾਡੇ ਨਾਲ ਜਾਏਗੀ। ਮੈਂ ਇਸ ਨੂੰ ਜੈਪੁਰ ਦੀ ਮੰਡੀ ਲਿਜਾ ਰਿਹਾ ਹਾਂ। ਉਸ ਨਾਲ ਹਿਲਮਿਲ ਜਾਓ, ਅਤੇ ਅਰਾਮ ਨਾਲ ਬੈਠੋ।"

"ਸਾਨੂੰ ਆਪਣੇ ਸਫ਼ਰ ਦੇ ਸਾਥੀ ਬਾਰੇ ਇਤਨੀ ਜਾਣਕਾਰੀ ਹੀ ਕਾਫ਼ੀ ਨਹੀਂ ਸੀ। ਉਹ ਇਕ ਵੱਡੀ ਮੱਝ ਸੀ ਜਿਹੜੀ ਡਰਾਇਵਰ ਨੇ ਪੰਜਾਬ ਤੋਂ ਲਿਆਂਦੀ ਸੀ।"

ਬੜੀ ਵਧੀਆ ਮੱਝ ਹੈ," ਦਲਜੀਤ ਨੇ ਆਖਿਆ। ਉਹ ਇਹੋ ਜਿਹੇ ਜਾਨਵਰਾਂ ਦੇ ਵਿਹਾਰ ਤੋਂ ਚੰਗੀ ਤਰ੍ਹਾਂ ਵਾਕਫ਼ ਸੀ।

"ਉਸ ਦੀਆਂ ਨੀਲੀਆਂ ਅੱਖਾਂ ਜ਼ਰ੍ਹਾ ਗੌਰ ਨਾਲ ਵੇਖ।" ਮੈਂ ਆਖਿਆ।

"ਨੀਲੀਆਂ ਅੱਖਾਂ ਸਿਰਫ਼ ਵਧੀਆ ਨਸਲ ਦੀਆਂ ਮੱਝਾਂ ਦੀਆਂ ਹੁੰਦੀਆਂ ਨੇ," ਦਲਜੀਤ ਨੇ ਆਖਿਆ।

"ਨੀਲੀਆਂ ਅੱਖਾਂ ਵਾਲੀਆਂ ਮੱਝਾਂ, ਭੂਰੀਆਂ ਅੱਖਾਂ ਵਾਲੀਆਂ ਮੱਝਾਂ ਨਾਲੋਂ ਵਧ ਦੁੱਧ ਦਿੰਦੀਆਂ ਨੇ।"

ਚੰਗੇ ਭਾਗੀਂ, ਸਰਦਾਰ ਜੀ ਨੇ ਝੱਟਪੱਟ ਹੀ ਟਰੱਕ ਚਲਾ ਦਿਤਾ। ਸਵੇਰ ਦੀ ਠੰਡੀ ਹਵਾ ਦਰਿਆ ਦੀ ਹਿੱਕ ਨੂੰ ਚੀਰ ਕੇ ਆ ਰਹੀ ਸੀ ਜਿਸ ਕਾਰਨ ਮੱਝ ਦੇ ਗੋਹੇ ਦੀ ਬਦਬੂ ਘਟ ਰਹੀ ਸੀ।

ਅਸੀਂ ਛੇਤੀ ਹੀ ਦਿੱਲੀ ਤੋਂ ਬਾਹਰ ਨਿਕਲ ਗਏ। ਟਰੱਕ ਪੂਰੀ ਰਫ਼ਤਾਰ ਨਾਲ ਜੈਪੁਰ ਵਲ ਵਧ ਰਿਹਾ ਸੀ। ਪਿਛਲੇ ਦਿਨੀਂ ਹੋਈਆਂ ਬਾਰਸ਼ਾਂ ਕਾਰਨ ਨੀਵੀਆਂ ਥਾਵਾਂ ਪਾਣੀ ਵਿਚ ਡੁੱਬੀਆਂ ਹੋਈਆਂ ਸਨ। ਹਰ ਪਾਸੇ ਬਗਲੇ, ਲੰਮਢੀਂਗੇ ਅਤੇ ਕੰਗਰੋੜ ਘੁੰਮ ਰਹੇ ਸਨ। ਦਰੱਖ਼ਤਾਂ ਉਤੇ ਖ਼ੂਬਸੂਰਤ ਪੰਛੀ ਚਹਿਕ ਰਹੇ ਸਨ। ਕਾਂ ਅਤੇ ਕਿਤੇ ਕਿਤੇ ਇੱਲਾਂ ਵੀ ਦਿਖਾਈ ਦਿੰਦੀਆਂ ਸਨ।

ਜਿਉਂ ਜਿਉਂ ਅਸੀਂ ਰਾਜਸਥਾਨ ਵਿਚ ਅੱਗੇ ਵਧਦੇ ਜਾਂਦੇ ਸਾਂ ਤਾਂ ਹਰ ਪਾਸੇ ਮੋਰ ਦਿਖਾਈ ਦੇਣ ਲੱਗੇ। ਸਿੱਧੀਆਂ ਕਤਾਰਾਂ ਵਿਚ ਤੁਰਦੇ ਊਠ ਵੀ ਨਜ਼ਰ ਆਏ। ਹਰਿਆਵਲ ਘੱਟ ਰਹੀ ਸੀ ਅਤੇ ਰੇਗਿਸਤਾਨ ਦੂਰ ਦੂਰ ਤੱਕ ਫੈਲਦਾ ਜਾਂਦਾ ਸੀ। ਲੋਕ ਚੰਗੇ ਲੱਗ ਰਹੇ ਸਨ। ਉਨ੍ਹਾਂ ਦੀ ਹਾਜ਼ਰੀ ਆਲੇ–ਦੁਆਲੇ ਦੀ ਰੰਗੀਨੀ ਦੀ ਘਾਟ ਨੂੰ ਪੂਰੀ ਕਰ ਰਹੀ ਸੀ। ਔਰਤਾਂ ਨੇ ਲਾਲ ਰੰਗ ਦੇ ਲੰਬੇ ਘੱਗਰੇ ਪਾਏ ਹੋਏ ਸਨ ਅਤੇ ਉਨ੍ਹਾਂ ਦੀਆਂ ਬਾਵ੍ਹਾਂ ਤੇ ਸੋਨੇ ਤੇ ਚਾਂਦੀ ਦੇ ਗਹਿਣੇ ਚਮਕ ਰਹੇ ਸਨ। ਉਹ ਖ਼ੂਬਸੂਰਤ ਸਨ, ਲੰਬੀਆਂ, ਰਿਸ਼ਟ–ਪੁਸ਼ਟ ਅਤੇ ਸਾਫ਼ ਸੁਥਰੇ ਰੰਗ ਦੀਆਂ ਸਨ। ਬੰਦੇ ਵੀ ਲੰਬੇ ਸਨ ਅਤੇ ਬੱਚਿਆਂ ਦੀਆਂ ਕਿਲਕਾਰੀਆਂ ਮਨ ਮੋਹਦੀਆਂ ਸਨ।

ਜਿਉਂ ਜਿਉਂ ਦਿਨ ਚੜ੍ਹਦਾ ਗਿਆ ਅਤੇ ਸੂਰਜ ਦੀ ਟਿਕੜੀ ਆਕਾਸ਼ ਤੇ ਚਮਕਣ ਲੱਗੀ ਤਾਂ ਸੜਕ ਉਤੇ ਆਵਾਜਾਈ ਵਧ ਗਈ। ਟਰੱਕ ਡਰਾਇਵਰ ਨੇ ਟਰੱਕ ਧੀਰੇ ਧੀਰੇ ਚਲਾਉਣ ਦੀ ਬਜਾਏ, ਉਸਦੀ ਰਫ਼ਤਾਰ ਵਧਾ ਦਿਤੀ। ਸ਼ਾਇਦ ਉਸਨੂੰ ਮੱਝ ਵੇਚਣ ਦੀ ਕਾਹਲੀ ਸੀ ਅਤੇ ਉਹ ਦੂਜੇ ਟਰੱਕਾਂ ਤੋਂ ਅੱਗੇ ਲੰਘਣ ਦੀ ਕੋਸ਼ਿਸ਼ ਕਰ ਰਿਹਾ ਸੀ।

ਅੱਗੇ ਚਲ ਰਿਹਾ ਇਕ ਟੱਰਕ ਬਹੁਤ ਤੇਜ਼ ਚਲ ਰਿਹਾ ਸੀ ਅਤੇ ਉਸਦਾ ਡਰਾਇਵਰ

ਸਾਡੇ ਟੱਰਕ ਨੂੰ ਰਾਹ ਦੇਣ ਦੀ ਰੌਅ ਵਿਚ ਨਹੀਂ ਸੀ। ਟਰੱਕ ਗੰਨਿਆਂ ਨਾਲ ਤੂੰਨਿਆਂ ਹੋਇਆ ਸੀ।

"ਇਨ੍ਹਾਂ ਟਰੱਕਾਂ ਦੀ ਤਾਂ ਦੌੜ ਲਗ ਗਈ ਹੈ।" ਦਲਜੀਤ ਨੇ ਆਖਿਆ। ਉਹ ਹੁਣ ਮੱਝ ਦੇ ਕੋਲ ਖਲੋਤਾ ਸੀ ਤਾਂ ਜੋ ਬਾਹਰ ਦਾ ਨਜ਼ਾਰਾ ਚੰਗੀ ਤਰ੍ਹਾਂ ਵੇਖ ਸਕੇ।

ਸੜਕ ਇਨੀ ਚੌੜੀ ਨਹੀਂ ਸੀ ਕਿ ਦੋ ਟੱਰਕ ਇਕੱਠੇ ਹੀ ਚਲ ਸਕਦੇ ਅਤੇ ਦੂਜਾ ਟਰੱਕ ਰਾਹ 'ਦੇ ਨਹੀਂ ਸੀ ਰਿਹਾ। ਇਸ ਲਈ ਸਾਡੇ ਟਰੱਕ ਨੂੰ ਕੱਚੀ ਸੜਕ ਤੇ ਚਲਣਾ ਪੈ ਰਿਹਾ ਸੀ। ਟਰੱਕ ਪਿੱਛੇ ਮਿੱਟੀ ਘੱਟੇ ਦੇ ਬੱਦਲ ਉੱਡਾ ਰਿਹਾ ਸੀ। ਸਾਡਾ ਦਮ ਘੁੱਟ ਰਿਹਾ ਸੀ। ਅਸੀਂ ਪਿੱਛੇ ਵਲ ਨੂੰ ਜਾ ਡਿੱਗੇ ਕਿਉਂਕਿ ਟਰੱਕ ਕੱਚੀ ਭੈੜੀ ਸੜਕ ਤੇ ਤੇਜ਼ ਚਲ ਰਿਹਾ ਸੀ। ਮਮਤਾ ਵੀ ਘਬਰਾ ਗਈ। ਅਸੀਂ ਮਸੇਂ ਮਸੇਂ ਉਹਦੇ ਪੈਰਾਂ ਹੇਠਾਂ ਆਉਂਦੇ ਬਚੇ। ਫਿਰ ਟਰੱਕ ਜ਼ੋਰ ਦਾ ਉਛਲਿਆ ਅਤੇ ਡਰਾਇਵਰ ਨੇ ਬਰੇਕ ਲਗਾਈ ਤੇ ਟਰੱਕ ਰੁਕ ਗਿਆ।

ਜਦ ਮਿੱਟੀ ਘੱਟਾ ਉੱਡ ਗਿਆ ਅਸੀਂ ਵੇਖਿਆ ਕਿ ਡਰਾਇਵਰ ਦਾ ਕਾਹਲੀ ਦਾ ਭਾਵ ਦਰਸਾਉਂਦਾ ਚਿਹਰਾ ਸਾਡੇ ਤੇ ਨਜ਼ਰਾਂ ਗੱਡੀ ਬੈਠਾ ਸੀ।

"ਤੁਸੀਂ ਠੀਕ ਤਾਂ ਹੋ? ਡਰਾਇਵਰ ਨੇ ਸਖਤ ਆਵਾਜ਼ ਵਿਚ ਪੁੱਛਿਆ।

"ਮੇਰਾ ਖਿਆਲ ਹੈ, ਠੀਕ ਹੀ ਹਾਂ," ਮੈਂ ਆਖਿਆ।

"ਕੀ ਤੁਸੀਂ ਦੂਜੇ ਟਰੱਕ ਤੋਂ ਅੱਗੇ ਲੰਘਣਾ ਚਾਹੁੰਦੇ ਸੋ?" ਦਲਜੀਤ ਨੇ ਪੁੱਛਿਆ।

"ਨਹੀਂ," ਸਾਡਾ ਦੋਸਤ ਬੁੜਬੜਾਇਆ। ਉਸਨੇ ਤਾਂ ਰਾਹ ਦੇਣਾ ਹੀ ਨਹੀਂ ਸੀ। ਉਹ ਵੀ ਸਰਦਾਰ ਸੀ। ਚੰਗਾ ਸੀ ਤੁਸੀਂ ਅੱਗੇ ਆ ਕੇ ਬੈਠ ਜਾਂਦੇ।"

ਅਸੀਂ ਬਿਨ੍ਹਾਂ ਝਿਜਕ ਦੇ ਅਗਲੀ ਸੀਟ ਤੇ ਬੈਠ ਗਏ ਅਤੇ ਉਸਦਾ ਕਲੀਨਰ ਬੁੜਬੁੜਾਉਂਦਾ ਪਿਛੇ ਮੱਝ ਕੋਲ ਜਾ ਬੈਠਿਆ।

ਕੁਝ ਮੀਲ ਹੋਰ ਅੱਗੇ ਵਧੇ ਤਾਂ ਡਰਾਇਵਰ ਸਾਡਾ ਪੱਕਾ ਦੋਸਤ ਬਣ ਗਿਆ ਅਤੇ ਉਸਨੇ ਦੱਸਿਆ ਕਿ ਉਸਦਾ ਨਾਂ ਗੁਰਨਾਮ ਸਿੰਘ ਹੈ।

"ਕੀ ਤੁਸੀਂ ਮੇਰੇ ਨਵੇਂ ਹਾਰਨ ਦੀ ਆਵਾਜ਼ ਸੁਣਨੀ ਪਸੰਦ ਕਰੋਗੇ?" ਉਸਨੇ ਪੰਜਾਬੀ ਵਿਚ ਪੁੱਛਿਆ।

"ਕੀ ਅਸੀਂ ਹੁਣ ਤੱਕ ਇਹ ਆਵਾਜ਼ ਨਹੀਂ ਸਾਂ ਸੁਣਦੇ ਰਹੇ?" ਮੈਂ ਹਿੰਦੀ ਵਿਚ ਪੁੱਛਿਆ। ਸਾਡੀ ਨੇੜਤਾ ਵੱਧ ਗਈ ਸੀ।

"ਤੁਸੀਂ ਪਿੱਛੇ ਬੈਠ ਕੇ ਚੰਗੀ ਤਰ੍ਹਾਂ ਨਹੀਂ ਸੁਣ ਸਕਦੇ," ਉਸਨੇ ਆਖਿਆ।

ਇਸੇ ਲਈ ਮੈਂ ਤੁਹਾਨੂੰ ਅੱਗੇ ਬਿਠਾ ਲਿਆ ਹੈ। ਤੁਹਾਡਾ ਕੀ ਖਿਆਲ ਹੈ, ਉਸਨੇ ਹਾਰਨ ਵਜਾਇਆ ਜਿਸਦੀ ਥਿੜਕੀ ਹੋਈ ਆਵਾਜ਼ ਸਾਡੇ ਕੰਨਾਂ ਵਿਚ ਪਈ।

"ਇਹ ਬਹੁਤ ਵਧੀਆ ਹਾਰਨ ਹੈ," ਮੈਂ ਆਖਿਆ, ਮੈਂ ਆਪਣੇ ਕੰਨਾਂ ਵਿਚ ਉਂਗਲਾਂ ਪਾ ਲਈਆਂ ਸਨ। "ਇਹਦੀ ਆਵਾਜ਼ ਹੋਰ ਜ਼ੋਰ ਦੀ ਨਹੀਂ ਨਿਕਲ ਸਕਦੀ।"

"ਤੁਸੀਂ ਇਸਦੀ ਆਵਾਜ਼ ਇਕ ਮੀਲ ਦੂਰ ਤਕ ਸੁਣ ਸਕਦੇ ਹੋ," ਗੁਰਨਾਮ ਸਿੰਘ ਨੇ ਫ਼ਖਰ ਨਾਲ ਆਖਿਆ ਅਤੇ ਉਸਨੇ ਸੜਕ ਉਤੇ ਸਾਇਕਲ ਤੇ ਦੋ ਜਾਂਦੇ ਨੌਜੁਆਨਾਂ ਨੂੰ ਸਾਈਡ

ਮਾਰੀ। ਉਹ ਬੜੀ ਹੁਸ਼ਿਆਰੀ ਨਾਲ ਸੜਕ ਤੋਂ ਇਕ ਪਾਸੇ ਹੋ ਗਏ।

"ਇਥੇ ਵੀ ਬਹੁਤ ਸ਼ੋਰ ਸੁਣਾਈ ਦਿੰਦਾ ਹੈ," ਮੈਂ ਆਖਿਆ ਪਰ ਨਾਲ ਹੀ ਝੱਟਪਟ ਆਖ ਦਿੱਤਾ ਤਾਂ ਜੋ ਉਹ ਨਾਰਾਜ਼ ਨਾ ਹੋ ਜਾਏ,"ਕੋਈ ਗੱਲ ਨਹੀਂ।"

"ਕੀ ਤੁਹਾਡੇ ਹਾਰਨ ਦੀ ਕੋਈ ਦੂਜੀ ਆਵਾਜ਼ ਵੀ ਹੈ?" ਦਲਜੀਤ ਨੇ ਪੁੱਛਿਆ।

ਮੈਂ ਸੋਚਿਆ ਕਿ ਮੈਂ ਸਖਤ ਆਵਾਜ਼ ਵਿਚ ਗੱਲ ਕੀਤੀ ਸੀ ਪਰ ਗੁਰਨਾਮ ਸਿੰਘ ਨੇ ਬੁਰਾ ਨਾ ਮਨਾਇਆ।

"ਲੌ" ਉਸਨੇ ਆਖਿਆ। ਨਰ ਜਾਂ ਮਾਦਾ, ਵੇਖੋ।"

ਪਹਿਲਾਂ ਉਸਨੇ ਜ਼ੋਰ ਦਾ ਹਾਰਨ ਵਜਾਇਆ ਤੇ ਫਿਰ ਹੌਲੀ ਪਰ ਦੋਵੇਂ ਆਵਾਜ਼ਾਂ ਸਾਡੇ ਕੰਨਾਂ ਨੂੰ ਚੀਰ ਗਈਆਂ। ਸਾਡੇ ਟਰੱਕ ਅੱਗੇ ਇਕ ਊਠ ਖੇਤਾਂ ਵਲ ਦੌੜ ਰਿਹਾ ਸੀ।

"ਇਹ ਹਾਰਨ ਬੜਾ ਖਤਰਨਾਕ ਹੈ।" ਗੁਰਨਾਮ ਸਿੰਘ ਨੇ ਆਖਿਆ।

ਮੈਂ ਇਸ ਟੱਰਕ ਲਈ ਵਿਸ਼ੇਸ਼ ਤੌਰ ਤੇ ਬਣਵਾਇਆ ਹੈ। ਮੈਨੂੰ ਵਿਦੇਸ਼ੀ ਹਾਰਨ ਬਿਲਕੁਲ ਪਸੰਦ ਨਹੀਂ। ਉਨ੍ਹਾਂ ਦੀ ਆਵਾਜ਼ ਇਤਨੀ ਉੱਚੀ ਨਹੀਂ ਨਿਕਲਦੀ। ਹਿੰਦੁਸਤਾਨੀ ਹਾਰਨ ਬਹੁਤ ਵਧੀਆ ਹੁੰਦੇ ਨੇ।"

ਕੁਝ ਦੇਰ ਖਾਮੋਸ਼ੀ ਛਾਈ ਰਹੀ। ਮੈਂ ਹਾਰਨ ਦੀਆ ਆਵਾਜ਼ਾਂ ਬਾਰੇ ਸੋਚ ਰਿਹਾ ਸਾਂ। ਕੁਝ ਭੱਦੀਆਂ ਆਵਾਜ਼ਾਂ, ਕੁੱਝ ਮਿੱਠੀਆਂ। ਕੁਝ ਆਵਾਜ਼ਾਂ ਕਿਉਂ (ਮੋਟਰਾਂ ਦੇ ਹਾਰਨਾਂ ਦੀਆਂ ਆਵਾਜ਼ਾਂ ਵਾਂਗ) ਕਈਆਂ ਨੂੰ ਚੰਗੀਆਂ ਲਗਦੀਆਂ ਨੇ, ਕਈਆਂ ਨੂੰ ਬੁਰੀਆਂ।

"ਇਹ ਹਾਰਨ ਮੈਂ ਪੁਰਾਣੀ ਦਿੱਲੀ ਵਿਚ ਬਣਾਵਾਇਆ ਹੈ।" ਗੁਰਨਾਮ ਸਿੰਘ ਕਹਿ ਰਿਹਾ ਸੀ।" ਉਸਨੇ ਮੇਰਾ ਧਿਆਨ ਇਕ ਪਾਸਿਉਂ ਹਟਾ ਦਿਤਾ।

"ਮੈਂ ਸਿਰਫ਼ 75 ਰੁਪਏ ਖਰਚੇ ਨੇ। ਹੱਥਾਂ ਨਾਲ ਮੇਰੇ ਨਾਪ ਅਨੁਸਾਰ ਮਿਸਤਰੀ ਨੇ ਬਣਾਇਆ ਹੈ। ਇਸ ਵਿਚ ਸਿਰਫ਼ ਇਕੋ ਨੁਕਸ ਹੈ। ਇਹ ਗਿੱਲਾ ਨਹੀਂ ਹੋਣਾ ਚਾਹੀਦਾ।"

ਜਦ ਉਸਨੇ ਆਪਣੀ ਮੁੱਠੀ ਫਿਰ ਹਾਰਨ ਉਤੇ ਰਖੀ ਤਾਂ ਮੈਂ ਪ੍ਰਾਰਥਨਾ ਕਰਨ ਲਗਾ ਕਿ ਮੀਂਹ ਪੈ ਜਾਏ ਪਰ ਆਕਾਸ਼ ਬਿਲਕੁਲ ਸਾਫ਼ ਸੀ। ਮੈਂ ਸੋਚਿਆ ਮੇਰੀ ਪ੍ਰਾਰਥਨਾ ਐਵੇਂ ਜ਼ਾਇਆ ਜਾਏਗੀ।

"ਆਹ, ਪਰ ਤੁਹਾਨੂੰ ਇਸ ਗੱਲ ਦਾ ਪਤਾ ਨਹੀਂ ਕਿ ਹਾਰਨ ਮੇਰੇ ਵਰਗਾ ਹੀ ਹੋਣਾ ਚਾਹੀਦਾ ਹੈ। ਇਸ ਨੂੰ ਅਜ਼ਮਾਓ ਦੋਸਤ। ਤੁਸੀਂ ਆਪ ਵਜਾ ਕੇ ਜਰ੍ਹਾ ਵੇਖੋ।"

ਗੁਰਨਾਮ ਸਿੰਘ ਨੇ ਇਹ ਗੱਲ ਆਖੀ ਸੀ, ਕਿਉਂਕਿ ਮੈਂ ਹੀ ਉਸਦੇ ਕੋਲ ਬੈਠਾ ਹੋਇਆ ਸਾਂ। ਦਲਜੀਤ ਬਾਰੀ ਵਾਲੇ ਪਾਸੇ ਬੈਠਾ ਹੋਇਆ ਸੀ।

"ਓ, ਬਿਲਕੁਲ ਠੀਕ ਹੈ," ਮੈਂ ਆਖਿਆ। ਤੁਸੀਂ ਪਹਿਲਾਂ ਹੀ ਹਾਰਨ ਦੇ ਵਧੀਆ ਹੋਣ ਦਾ ਸਬੂਤ ਦੇ ਦਿੱਤਾ ਹੈ।"

"ਨਹੀਂ, ਤੁਸੀਂ ਆਪ ਵਜਾ ਕੇ ਵੇਖੋ, ਮੈਂ ਫਿਰ ਆਖਾਂਗਾ ਕਿ ਤੁਸੀਂ ਆਪ ਵਜਾ ਕੇ ਵੇਖੋ।"

ਡਰਾਇਵਰ ਸਾਡੇ ਨਾਲੋ ਵੱਡਾ ਸੀ, ਮਿਹਰਬਾਨ ਵੀ ਹੁੰਦਾ ਜਾ ਰਿਹਾ ਸੀ।

ਉਹ ਵੱਡੇ ਭਰਾ ਵਾਂਗ ਛੋਟੇ ਭਰਾ ਨਾਲ ਨਵੇਂ ਖਿਡੌਣੇ ਦੀ ਖੁਸ਼ੀ ਵੰਡਣਾ ਚਾਹੁੰਦਾ ਸੀ।

ਉਸਨੇ ਮੇਰਾ ਹੱਥ ਪਕੜ ਲਿਆ ਅਤੇ ਹਾਰਨ ਉੱਤੇ ਰੱਖ ਦਿਤਾ। ਮੈਨੂੰ ਮਹਿਸੂਸ ਹੋਇਆ ਕਿ ਮੇਰੇ ਅੰਦਰ ਝਰਨਾਹਟ ਛਿੜ ਗਈ ਹੈ। ਮੈਂ ਜ਼ੋਰ ਦੀ ਦਬਾਇਆ ਅਤੇ ਸੰਗੀਤ ਨਾਲ ਵਾਤਾਵਰਣ ਰੰਗੀਨ ਹੋ ਗਿਆ। ਜਿਉਂ ਜਿਉਂ ਮੈਂ ਹਾਰਨ ਵਜਾਉਂਦਾ ਗਿਆ, ਤਿਉਂ ਤਿਉਂ ਡਰਾਇਵਰ ਖੁਸ਼ੀ ਨਾਲ ਝੂਮ ਰਿਹਾ ਸੀ। ਉਸ ਕੋਲ ਵਧੀਆ ਹਾਰਨ ਸੀ ਜਿਹੜਾ ਸੜਕਾਂ ਦੇ ਰਾਜਿਆਂ ਕੋਲ ਹੁੰਦਾ ਹੈ।



# ਜੈਪੁਰ ਦੇ ਬਾਹਰ ਡਾਕੂ

ਜੈਪੁਰ ਪਹੁੰਚਣ ਤਕ ਸੰਘਣਾ ਹਨੇਰਾ ਹੋ ਗਿਆ ਸੀ। ਸ਼ਹਿਰ ਦਾ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ। ਅਸੀਂ ਰਾਤ ਟਰੱਕ ਵਿਚ ਹੀ ਸੁੱਤੇ, ਪਿਛਲੇ ਪਾਸੇ ਹੀ। ਸਾਡੇ ਨਾਲ ਗੁਰਨਾਮ ਸਿੰਘ ਵੀ ਸੁੱਤਾ। ਗਰਮੀਆਂ ਵਿਚ ਵੀ ਜੈਪੁਰ ਦੀਆਂ ਰਾਤਾਂ ਠੰਡੀਆਂ ਹੁੰਦੀਆਂ ਹਨ। ਗੁਰਨਾਮ ਸਿੰਘ ਨੇ ਆਪਣੇ ਬਿਸਤਰੇ ਤੇ ਸਾਨੂੰ ਨਾਲ ਹੀ ਸੁਆ ਲਿਆ। ਉਸਨੂੰ ਤਾਂ ਟਰੱਕ ਵਿਚ ਸੌਣ ਦੀ ਆਦਤ ਸੀ। ਅਸੀਂ ਵੀ ਛੇਤੀ ਹੀ ਘੂਕ ਸੌਂ ਗਏ। ਉਹ ਜ਼ੋਰ ਜ਼ੋਰ ਦੇ ਘੁਰਾੜੇ ਮਾਰ ਰਿਹਾ ਸੀ। ਦਲਜੀਤ ਤੇ ਮੈਂ ਬੇਚੈਨ ਪਾਸੇ ਮਾਰ ਰਹੇ ਸਾਂ। ਉਸਨੇ ਰਾਤ ਨੂੰ ਕਈ ਵਾਰ ਮੈਨੂੰ ਧੱਕੇ ਵੀ ਮਾਰੇ। ਟਰੱਕ ਦਾ ਥੱਲਾ ਸਖਤ ਸੀ ਅਤੇ ਉਸ ਵਿਚੋਂ ਹਾਲੇ ਵੀ ਮੱਝ ਦੇ ਗੋਹੇ ਦੀ ਬਦਬੂ ਆ ਰਹੀ ਸੀ।

ਅਸੀਂ ਹਾਲੇ ਮਸੇਂ ਸੁੱਤੇ ਹੀ ਸਾਂ (ਜਾਂ ਇਸ ਤਰ੍ਹਾਂ ਲਗਦਾ ਸੀ) ਜਦ ਗੁਰਨਾਮ ਸਿੰਘ ਨੇ ਸਾਨੂੰ ਜਗਾ ਦਿਤਾ। ਉਸ ਨੇ ਆਖਿਆ ਕਿ ਚਾਰ ਵੱਜ ਚੁੱਕੇ ਨੇ ਅਤੇ ਉਸਨੇ ਵਾਪਸ ਮੁੜਨਾ ਹੈ। ਉਸਨੇ ਐਤਕੀਂ ਲਾਲ ਪੱਥਰ ਲੱਦ ਕੇ ਲੈ ਜਾਣਾ ਹੈ।

"ਇਹ ਵੀ ਕੀ ਜ਼ਿੰਦਗੀ ਹੈ!" ਦਲਜੀਤ ਲੇ ਆਖਿਆ। ਉਹ ਸੁੱਤਿਆਂ ਸੁੱਤਿਆਂ ਆਪਣੀਆਂ ਅੱਖਾਂ ਮਲ ਰਿਹਾ ਸੀ। "ਮੈਨੂੰ ਟਰੱਕ ਡਰਾਇਵਰ ਬਣਨਾ ਬਿਲਕੁਲ ਪਸੰਦ ਨਹੀਂ, ਨਫ਼ਰਤ ਹੈ।"

"ਕਿਸੇ ਨਾ ਕਿਸੇ ਤਰ੍ਹਾਂ ਤਾਂ ਗੁਜ਼ਾਰਾ ਕਰਨਾ ਹੀ ਹੋਇਆ," ਗੁਰਨਾਮ ਸਿੰਘ ਨੇ ਆਪਣੀ ਫ਼ਿਲਾਸਫ਼ੀ ਘੋਟੀ। "ਮੈਨੂੰ ਗੱਡੀ ਚਲਾਉਣਾ ਬਹੁਤ ਚੰਗਾ ਲਗਦਾ ਹੈ। ਮੈਂ ਮਸੇਂ ਛੇ ਸੱਤ ਸਾਲਾਂ ਦਾ ਸਾਂ ਕਿ ਗੱਡੀ ਚਲਾਉਣੀ ਸ਼ੁਰੂ ਕਰ ਦਿੱਤੀ ਸੀ। ਆਮਦਨੀ ਵੀ ਚੰਗੀ ਹੈ। ਹੁਣ ਜਦ ਮੈਂ ਦਿੱਲੀ ਵਾਪਸ ਪਹੁੰਚਾਂਗਾ ਤਾਂ ਮੈਂ ਦੋ ਦਿਨ ਆਰਾਮ ਕਰਾਂਗਾ। ਇਹ ਵਕਤ ਮੈਂ ਆਪਣੀ ਬੀਵੀ ਤੇ ਬੱਚਿਆਂ ਨਾਲ ਬਿਤਾਵਾਂਗਾ। ਅਲਵਿਦਾ ਦੋਸਤੋ। ਜੇ ਤੁਹਾਡਾ ਮੁੜ ਕੇ ਦਿੱਲੀ ਚੱਕਰ ਲੱਗੇ ਤਾਂ ਮੈਂ ਤੁਹਾਨੂੰ ਲਾਲ ਕਿਲ੍ਹੇ ਦੀ ਦੀਵਾਰ ਕੋਲ ਮਿਲ ਸਕਦਾ ਹਾਂ।"

ਜਦ ਉਸਨੇ ਟਰੱਕ ਚਲਾਇਆ ਤਾਂ ਅਸੀਂ ਆਪਣੇ ਹੱਥ ਹਿਲਾਏ, ਥੋੜ੍ਹਾ ਸ਼ੋਰ ਜਿਹਾ ਹੋਇਆ ਜਿਸ ਨਾਲ ਕੁਝ ਸਥਾਨਕ ਲੋਕਾਂ ਦੀ ਵੀ ਜਾਗ ਖੁਲ੍ਹ ਗਈ। ਕੁੱਤੇ ਭੌਂਕੇ ਅਤੇ ਕਾਵਾਂ ਨੇ ਕਾਂ ਕਾਂ ਕਰਨੀ ਸ਼ੁਰੂ ਕਰ ਦਿਤੀ।

ਅਸੀਂ ਹਾਲੇ ਸ਼ਹਿਰੋਂ ਬਾਹਰ ਹੀ ਸਾਂ। ਸਾਹਮਣੇ ਵੱਡੀ ਝੀਲ ਸੀ। ਦੂਜੇ ਪਾਸੇ ਦੂਰ ਦੂਰ ਤਕ ਖੁੱਲ੍ਹੇ ਖੇਤ ਸਨ। ਖੁਸ਼ਕ ਪਹਾੜੀਆਂ ਅਤੇ ਰੇਗਿਸਤਾਨ, ਪਰ ਅਸੀਂ ਇਕ ਮਹਿਲ ਦੇ ਖੰਡਰਾਂ ਅਤੇ ਸ਼ਿਕਾਰਗਾਹ ਵਿਚੋਂ ਲੰਘ ਸਕਦੇ ਸਾਂ। ਆਸ ਪਾਸ ਕੰਡੇਦਾਰ ਝਾੜੀਆਂ ਅਤੇ ਕਿੱਕਰ ਦੇ ਰੁੱਖ ਸਨ।

"ਅਸੀਂ ਉਥੇ ਚਲਦੇ ਹਾਂ," ਦਲਜੀਤ ਨੇ ਆਪਣਾ ਸੁਝਾਅ ਦਿਤਾ। "ਅਸੀਂ ਝੀਲ ਵਿੱਚ ਨਹਾਂਵਾਂਗੇ ਅਤੇ ਆਰਾਮ ਕਰਾਂਗੇ। ਫਿਰ ਦਿਨ ਚੜ੍ਹਦਿਆਂ ਹੀ ਅਸੀਂ ਸ਼ਹਿਰ ਆ ਜਾਵਾਂਗੇ। ਗੱਡੀਆਂ ਦੇ ਚਲਣ ਦਾ ਵਕਤ ਵੀ ਪਤਾ ਕਰ ਲਵਾਂਗੇ।

ਅਸੀਂ ਝੀਲ ਦੇ ਕਿਨਾਰੇ ਕਿਨਾਰੇ ਤੁਰ ਪਏ ਅਤੇ ਦੂਜੇ ਕੰਢੇ ਤੇ ਪਹੁੰਚਣ ਤਕ ਸਾਨੂੰ ਅੱਧਾ ਘੰਟਾ ਲਗ ਗਿਆ।

ਖੇਤਾਂ ਵਿਚ ਕੋਈ ਕੰਮ ਨਹੀਂ ਸੀ ਕਰ ਰਿਹਾ। ਇਕ ਊਠ ਖੂਹ ਦੁਆਲੇ ਘੁਮ ਰਿਹਾ ਸੀ। ਖੂਹ ਵਿਚੋਂ ਪਾਣੀ ਕੱਢਿਆ ਜਾ ਰਿਹਾ ਸੀ। ਪਿੰਡ ਦੇ ਘਰਾਂ ਵਿਚੋਂ ਧੂੰਆਂ ਉਠ ਰਿਹਾ ਸੀ। ਇਕ ਬੰਸਰੀ ਦੀ ਆਵਾਜ਼ ਖਾਮੋਸ਼ ਸਵੇਰ ਦੀ ਹਵਾ ਵਿਚ ਲਕੀਰ ਪਾ ਰਹੀ ਸੀ।

ਸਾਨੂੰ ਖੰਡਰ ਤਕ ਪਹੁੰਚਣ ਲਈ ਕੋਈ ਵੀਹ ਕੁ ਮਿੰਟ ਲਗ ਗਏ ਜਿਹੜਾ ਸ਼ਾਇਦ ਪੁਰਾਣੀ ਸ਼ਿਕਾਰਗਾਹ ਸੀ। ਕਿਸੇ ਰਾਜੇ ਨੇ ਉਸ ਸਮੇਂ ਬਣਾਇਆ ਹੋਣਾ ਹੈ ਜਦ ਸ਼ਿਕਾਰ ਆਮ ਮਿਲਦਾ ਸੀ।

ਖੰਡਰ ਦਾ ਬੂਹਾ ਮਿੱਟੀ ਘੱਟੇ ਅੱਗੇ ਪਿਆ ਹੋਣ ਕਾਰਨ ਬੰਦ ਸੀ। ਦੀਵਾਰ ਦਾ ਕੁਝ ਹਿੱਸਾ ਡਿੱਗ ਗਿਆ ਸੀ ਅਤੇ ਅਸੀਂ ਇਕ ਨਿੱਕੇ ਜਿਹੇ ਰਾਹ ਵਿਚੋਂ ਲੰਘ ਕੇ ਪੱਥਰਾਂ ਦੇ ਪੱਕੇ ਫ਼ਰਸ਼ ਵਾਲੇ ਵਿਹੜੇ ਵਿੱਚ ਪਹੁੰਚੇ। ਵਿਚਕਾਰ ਇਕ ਫੁਹਾਰਾ ਸੀ ਪਰ ਸੁੱਕਿਆ ਪਿਆ। ਤ੍ਰੇੜਾਂ ਵਿਚੋਂ ਇਕ ਪਿੱਪਲ ਦਾ ਰੁੱਖ ਉੱਗ ਆਇਆ ਸੀ।

ਅਸੀਂ ਵਿਹੜਾ ਪਾਰ ਕਰਕੇ ਮੁੱਖ ਸ਼ਿਕਾਰਗਾਹ ਵਿਚ ਪਹੁੰਚੇ। ਦਲਜੀਤ ਰੁੱਕ ਗਿਆ ਤੇ ਉਸਨੇ ਪੁੱਛਿਆ, "ਕੀ ਤੈਨੂੰ ਖੁਸ਼ਬੂ ਆ ਰਹੀ ਹੈ, ਰਸੱਟੀ?"

"ਹਾਂ, ਮੈਂ ਕਿਹਾ, ਸਬਜ਼ੀ ਬਣ ਰਹੀ ਲਗਦੀ ਹੈ।"

"ਅਸੀਂ ਇਹੋ ਅਖੀਰਲੀ ਆਸ ਰਖਦੇ ਸਾਂ। ਸਪਸ਼ਟ ਸੀ ਕਿ ਸ਼ਿਕਾਰਗਾਹ ਵਿਚ ਕੋਈ ਵੱਸਿਆ ਹੋਇਆ ਹੈ। ਮੈਂ ਸੋਚਿਆ ਕਿ ਕੀ ਅਸੀਂ ਪਿੱਛੇ ਮੁੜ ਜਾਈਏ ਪਰ ਸਾਡੇ ਮਨ ਅੰਦਰ ਇਸ ਇਮਾਰਤ ਬਾਰੇ ਵਧੇਰੇ ਜਾਣਨ ਦੀ ਚਾਹ ਜਾਗ ਉੱਠੀ। ਇਸ ਲਈ ਦਲਜੀਤ ਤੇ ਮੈਂ ਅੱਗੇ ਵਧੇ ਅਤੇ ਧੁੱਪ ਤੋਂ ਬੱਚ ਕੇ ਬਰਾਂਡੇ ਦੀ ਛਾਂ ਵਿਚ ਆ ਗਏ। ਇਕ ਦਰਵਾਜ਼ਾਂ ਹਨੇਰੇ ਕਮਰੇ ਵਿਚ ਖੁੱਲ੍ਹਦਾ ਸੀ ਜਿਸ ਵਿਚੋਂ ਸਬਜ਼ੀ ਦੀ ਖਸ਼ਬੂ ਆ ਰਹੀ ਸੀ ਅਤੇ ਅਸੀਂ ਉਥੇ ਖੜੇ ਸਾਂ।

"ਅੱਛਾ, ਅੱਗੇ ਚਲ।" ਦਲਜੀਤ ਨੇ ਆਖਿਆ।

"ਮੈਂ ਤਾਂ ਤੇਰੀ ਇੰਤ੍ਜ਼ਾਰ ਕਰ ਰਿਹਾ ਹਾਂ," ਮੈਂ ਆਖਿਆ।

ਮੈਂ ਤੇ ਦਲਜੀਤ ਕਮਰੇ ਵਿਚ ਦਾਖਲ ਹੋਏ ਪਰ ਸਾਨੂੰ ਅੰਦਰ ਕੋਈ ਵੀ ਦਿਖਾਈ ਨਾ ਦਿੱਤਾ।

ਇਕ ਕੋਨੇ ਵਿਚ ਚੁਲ੍ਹਾ ਸੀ। ਉਸ ਉਤੇ ਪਤੀਲਾ ਪਿਆ ਸੀ ਜਿਸ ਵਿਚ ਕੋਈ ਚੀਜ਼ ਰਿਝ ਰਹੀ ਸੀ। ਪਰ ਪਕਾਉਣ ਵਾਲਾ ਕਿਧਰੇ ਦਿਖਾਈ ਨਹੀਂ ਸੀ ਦਿੰਦਾ।

ਮੈਂ ਸਾਵਧਾਨੀ ਨਾਲ, ਬਲ ਰਹੀ ਅੱਗ ਵਲ ਵਧਿਆ। ਪਤੀਲੇ ਉਤੋਂ ਢੱਕਣ ਚੁੱਕ ਦਿੱਤਾ ਅਤੇ ਸੁੜ ਸੁੜ ਦੀ ਆਵਾਜ਼ ਆਈ। ਤਰੀ ਵਾਲਾ ਮੁਰਗਾ! ਢੱਠੇ ਹੋਏ ਸ਼ਿਕਾਰਗਾਹ ਵਿਚ ਮੁਰਗਾ ਬਣ ਰਿਹਾ ਹੈ? ਅਸੀਂ ਇਹ ਸੋਚਣ ਲਈ ਨਹੀਂ ਰੁੱਕੇ ਕਿ ਮੁਰਗਾ ਕੌਣ ਤੇ ਕਿਉਂ ਬਣ ਰਿਹਾ ਹੈ। ਆਸ ਪਾਸ ਕੋਈ ਭਾਂਡਾ ਨਹੀਂ ਸੀ। ਇਸ ਲਈ ਅਸੀਂ ਆਪਣੀਆਂ ਉਂਗਲਾਂ ਤਰੀ ਵਿਚ ਪਾਈਆਂ ਅਤੇ ਇਕ ਮੁਰਗੇ ਦਾ ਟੁਕੜਾ ਕੱਢ ਕੇ ਆਪਣੇ ਮੂੰਹ ਪਾਣ ਹੀ ਲਗਾ ਸੀ ਕਿ ਪਿਛੋਂ ਦੋ ਮਜ਼ਬੂਤ ਬਾਂਵ੍ਹਾਂ ਨੇ ਮੈਨੂੰ ਉਪਰ ਚੁੱਕ ਲਿਆ।

ਮੈਂ ਹੈਰਾਨ ਹੋ ਗਿਆ। ਡਰਿਆ ਤੇ ਟੁੱਕੜਾ ਥੱਲੇ ਸੁੱਟ ਦਿਤਾ। ਮੈਂ ਉਸ ਦੀਆਂ ਬਾਂਵ੍ਹਾਂ ਵਿਚੋਂ ਆਪਣੇ ਆਪ ਨੂੰ ਛੁਡਾਉਣ ਦਾ ਯਤਨ ਕੀਤਾ ਅਤੇ ਉਸਨੇ ਮੈਨੂੰ ਜਕੜਿਆ ਹੋਇਆ ਸੀ। ਮੈਂ ਉਸਦੀਆਂ ਬਾਂਵ੍ਹਾਂ ਤੇ ਕਾਲੇ ਵਾਲ ਵੇਖ ਕੇ ਸਮਝ ਗਿਆ ਕਿ ਉਹ ਕੋਈ ਆਦਮੀ ਹੈ, ਭੂਤ ਨਹੀਂ। ਮੈਂ ਉਸਨੂੰ ਧੱਕੇ ਮਾਰੇ। ਫਿਰ ਦੂਜਾ ਆਦਮੀ, ਮੇਰੇ ਸਾਹਮਣੇ ਆਇਆ ਤੇ ਉਸਨੇ ਮੈਨੂੰ ਲੱਤਾਂ ਤੋਂ ਜਕੜ ਲਿਆ। ਮੈਂ ਵੇਖਿਆ ਕਿ ਦਲਜੀਤ ਕਿਸੇ ਹੋਰ ਤੋਂ ਆਪਣੇ ਆਪ ਨੂੰ ਛੁਡਾਉਣ ਦਾ ਯਤਨ ਕਰ ਰਿਹਾ ਸੀ। ਉਹ ਚੀਕਾਂ ਮਾਰ ਰਿਹਾ ਸੀ। ਪਰ ਤੀਜੇ ਗੈਬੀ ਬੰਦੇ ਨੇ ਮੇਰੇ ਮੂੰਹ ਵਿਚ ਤੇਲ ਨਾਲ ਲਿਬੜਿਆ ਫਟਿਆ ਪੁਰਾਣਾ ਕਪੜਾ ਤੁੰਨ ਦਿਤਾ। ਉਸਨੇ ਮੇਰੀਆਂ ਬਾਂਵ੍ਹਾਂ ਖਿੱਚੀਆਂ ਪਰ ਉਨ੍ਹਾਂ ਮੇਰੀਆਂ ਲੱਤਾਂ ਰੱਸੀ ਨਾਲ ਬੰਨ੍ਹ ਦਿਤੀਆਂ ਸਨ। ਉਸ ਮੈਨੂੰ ਜ਼ਮੀਨ ਤੇ ਸੁੱਟ ਲਿਆ। ਹੁਣ ਮੇਰੀਆਂ ਲੱਤਾਂ–ਬਾਂਵ੍ਹਾਂ ਦੋਵੇਂ ਬੱਧੀਆਂ ਹੋਈਆਂ ਸਨ। ਮੈਂ ਵੇਖਿਆ ਦਲਜੀਤ ਦੀ ਵੀ ਇਹੋ ਹਾਲਤ ਸੀ। ਅਸੀਂ ਕੁਝ ਨਹੀਂ ਸਾਂ ਕਰ ਸਕਦੇ। ਕਮਰੇ ਵਿਚ ਘੱਟੋ ਘੱਟ ਪੰਜ ਬੰਦੇ ਸਨ।

"ਇਹ ਤਾਂ ਨਿੱਕਾ ਜਿਹਾ ਮੁੰਡਾ ਹੀ ਹੈ," ਇਕ ਬੰਦੇ ਨੇ ਆਖਿਆ। ਉਹ ਹਿੰਦੀ ਦੀ ਉਪ–ਭਾਸ਼ਾ ਵਿਚ ਬੋਲ ਰਿਹਾ ਸੀ (ਮੈਂ ਹੈਰਾਨ ਸਾਂ ਕਿ ਮੈਂ ਉਸਦੀ ਗੱਲ ਕਿਸ ਤਰ੍ਹਾਂ ਸਮਝ ਲਈ ਸੀ) ਉਹ ਝੁਕਿਆ ਤੇ ਗੌਰ ਨਾਲ ਮੇਰੇ ਮੂੰਹ ਵਲ ਤਕਿਆ। ਹਨ੍ਹੇਰੇ ਵਿਚ ਮੈਂ ਉਸਦੇ ਨੈਣ–ਨਕਸ਼ ਪਹਿਚਾਣ ਨਾ ਸਕਿਆ। ਪਰ ਉਸਦੀ ਦਾਹੜੀ ਸੀ, ਕਿਉਂਕਿ ਉਸਦੇ ਵਾਲ ਮੇਰੀ ਗਰਦਨ ਨਾਲ ਲਗ ਰਹੇ ਸਨ ਅਤੇ ਉਸਦੇ ਮੂੰਹ ਵਿਚੋਂ ਲਸਨ ਦੀ ਬਦਬੂ ਆ ਰਹੀ ਸੀ।

"ਮੁੰਡਾ, ਆਦਮੀ ਜਾਂ ਕੁੜੀ," ਦੂਜੇ ਨੇ ਆਖਿਆ, "ਜਿਸਨੇ ਵੀ ਸਾਡੇ ਖਾਣੇ 'ਚ ਹੱਥ ਮਾਰਿਆ ਹੈ, ਉਸਨੂੰ ਚੰਗੀ ਕੁੱਟ ਪੈਣੀ ਚਾਹੀਦੀ ਹੈ।"

"ਸੋਹਣਾ ਗੋਰਾ ਮੁੰਡਾ ਹੈ, ਇਹ ਖਾਸ ਕਰਕੇ," ਦਾੜ੍ਹੀ ਵਾਲੇ ਬੰਦੇ ਨੇ ਆਖਿਆ।

"ਕੀ ਕੋਈ ਵਿਦੇਸ਼ੀ ਹੈ?"

"ਨਹੀਂ, ਇਹ ਮਿਲਿਆ ਜੁਲਿਆ ਹੈ। ਆਓ ਇਨ੍ਹਾਂ ਨੂੰ ਵਿਹੜੇ ਵਿੱਚ ਲੈ ਚਲੀਏ। ਬਾਹਰ ਜਾ ਕੇ ਚੰਗੀ ਤਰ੍ਹਾਂ ਦਿਖਾਈ ਦੇਣਗੇ।"

"ਨਹੀਂ, ਸਾਨੂੰ ਆਪਣੀਆਂ ਸ਼ਕਲਾਂ ਨਹੀਂ ਦਿਖਾਉਣੀਆਂ ਚਾਹੀਦੀਆਂ । ਜੇ ਪਿੰਡ ਵਾਲਿਆਂ ਨੇ ਸਾਨੂੰ ਇਥੇ ਵੇਖ ਲਿਆ ਤਾਂ ਸਾਰਿਆਂ ਨੂੰ ਪਤਾ ਚਲ ਜਾਏਗਾ। ਅਸੀਂ ਮੁੜ ਕੇ ਵੀ ਤਾਂ ਇਥੇ ਹੀ ਆਉਣਾ ਹੈ,"

"ਫਿਰ ਲੈਂਪ ਜਗਾਓ।"

ਜਿਹੜਾ ਬੰਦਾ ਮਿੱਟੀ ਦੇ ਤੇਲ ਦਾ ਲੈਂਪ ਜਗਾਉਣ ਗਿਆ ਉਹ ਸਭ ਤੋਂ ਲੰਬਾ ਸੀ। ਜਦ ਕਮਰੇ ਵਿਚ ਰੌਸ਼ਨੀ ਹੋ ਗਈ ਤਾਂ ਉਸਦੇ ਪਰਛਾਵੇਂ ਕੰਧ ਉਤੇ ਪਏ। ਇਹ ਬੰਦਾ ਉੱਚਾ ਲੰਬਾ, 6 ਫੁੱਟ ਤੋਂ ਵੀ ਬਹੁਤ ਉੱਚਾ ਸੀ। ਉਸਨੇ ਕੋਈ ਕਮੀਜ਼ ਨਹੀਂ ਸੀ ਪਾਈ ਹੋਈ ਅਤੇ ਉਸਦਾ ਸਿਰ ਪੂਰੀ ਤਰ੍ਹਾਂ ਮੁੰਨਿਆ ਹੋਇਆ ਸੀ। ਉਸਦੇ ਡੌਲ੍ਹੇ ਲੋਹੇ ਵਰਗੇ ਮਜ਼ਬੂਤ ਸਨ। ਦੂਜਾ ਆਦਮੀ ਜਿਹੜਾ ਦਾਹੜੀ ਵਾਲੇ ਦੇ ਪਿੱਛੇ ਖਲੋਤਾ ਹੋਇਆ ਸੀ ਉਸੇ ਦਾ ਹੁਕਮ ਚਲਦਾ ਸੀ। ਉਸਦੀ ਸ਼ਕਲ ਹਾਲੇ ਮੈਂ ਦੇਖੀ ਨਹੀਂ ਸੀ।

"ਇਸਦਾ ਮੂੰਹ ਘੁਮਾਂਓ ਤਾਂ ਜੋ ਇਸਨੂੰ ਚੰਗੀ ਤਰ੍ਹਾਂ ਵੇਖ ਸਕੀਏ।" ਉਸ ਨੇ ਆਖਿਆ।

ਦੈਂਤ ਨੇ ਮੈਨੂੰ ਜ਼ਮੀਨ ਤੇ ਸੁੱਟ ਲਿਆ। ਮੈਂ ਮਜਬੂਰ, ਲਾਚਾਰ ਉਪਰ ਕਾਲੀ ਛੱਤ ਵਲ ਵੇਖ ਰਿਹਾ ਸਾਂ। ਕੁਝ ਮਿੰਟਾਂ ਮਗਰੋਂ ਤਿੰਨ ਚਿਹਰੇ ਮੈਨੂੰ ਘੂਰ ਰਹੇ ਸਨ। ਮੈਂ ਉਸ ਹਨ੍ਹੇਰੇ ਕਮਰੇ ਵਿਚ ਉਨ੍ਹਾਂ ਦੇ ਰਹਿਮ ਤੇ ਸਾਂ। ਬੰਨ੍ਹਿਆ ਹੋਇਆ, ਮੂੰਹ ਵਿਚ ਕਪੜਾ ਅਤੇ ਕੱਸੀਆਂ ਹੋਈਆਂ ਰੱਸੀਆਂ। ਮੈਂ ਡਰ ਤੇ ਸਹਿਮ ਨਾਲ ਕੰਬ ਰਿਹਾ ਸਾਂ। ਉਹ ਜ਼ੁਰਾਇਮ ਪੇਸ਼ਾ ਦਿਖਾਈ ਦਿੰਦੇ ਸਨ ਅਤੇ ਉਨ੍ਹਾਂ ਖੰਡਰ ਪਨਾਹਗਾਹ ਬਣਾ ਰਖੀ ਸੀ।

ਦਾਹੜੀ ਵਾਲੇ ਬੰਦੇ ਦੀਆਂ ਖਾਖਾਂ ਫੁੱਲੀਆਂ ਹੋਈਆਂ ਸਨ ਅਤੇ ਉਸਦੀਆਂ ਅੱਖਾਂ ਨੀਵੀਆਂ ਸਨ। ਦੈਂਤ ਦੀ ਸ਼ਕਲ ਜਾਲਮਾਨਾ ਨਹੀਂ ਸੀ। ਉਸਦਾ ਨੱਕ ਚੌੜ੍ਹਾ ਮੋਟਾ ਤੇ ਮੋਟੇ ਮੋਟੇ ਬੁਲ੍ਹ ਸਨ। ਤੀਜੇ ਆਦਮੀ ਤੋਂ ਮੈਨੂੰ ਸਭ ਤੋਂ ਵਧ ਡਰ ਲਗ ਰਿਹਾ ਸੀ। ਉਹ ਨਾ ਬਹੁਤ ਉੱਚਾ ਲੰਬਾ ਸੀ ਤੇ ਨਾ ਭੈੜੀ ਸ਼ਕਲ ਸੂਰਤ ਵਾਲਾ। ਅਸਲ ਵਿਚ ਉਹ ਛੋਟੇ ਕੱਦ ਦਾ ਸੀ ਅਤੇ ਉਹ ਮੈਨੂੰ ਵੇਖ ਕੇ ਬਾਰ ਬਾਰ ਹੱਸ ਰਿਹਾ ਸੀ ਪਰ ਉਸਦੇ ਹਾਸੇ ਨਾਲ ਮੇਰਾ ਸਾਰਾ ਅੰਦਰਲਾ ਕੰਬ ਗਿਆ ਸੀ।

"ਤੁਸੀਂ ਸਾਡੇ ਰਿਝ ਰਹੇ ਮੁਰਗੇ ਵਿੱਚ ਹੱਥ ਮਾਰ ਕੇ ਕੋਈ ਚੰਗੀ ਗੱਲ ਨਹੀਂ ਕੀਤੀ।" ਉਸਨੇ ਨਰਮ ਆਵਾਜ਼ ਵਿਚ ਆਖਿਆ। "ਭੰਬੀਰੀ ਤੋਂ ਮਗਰੋਂ ਕਿਸੇ ਨੇ ਵੀ ਇਸ ਤਰ੍ਹਾਂ ਦੀ ਜੁਰਤ ਨਹੀਂ ਕੀਤੀ।"

"ਹਾਂ, ਅੱਧੀ ਰਾਤ ਨੂੰ," ਦੈਂਤ ਵਰਗੇ ਬੰਦੇ ਨੇ ਆਖਿਆ, ਜਿਸ ਦਾ ਭੰਬੀਰੀ ਇਕ ਅਨੋਖਾ ਜਿਹਾ ਨਾਂ ਸੀ। ਸਾਨੂੰ ਮਗਰੋਂ ਕਿਸੇ ਨੇ ਤੰਗ ਨਹੀਂ ਕੀਤਾ। "ਮੇਰੇ ਕੋਲ ਤਿੰਨ ਕੁੱਤੇ ਸਨ ਅਤੇ

ਅੱਧਾ ਪਿੰਡ ਮੇਰੇ ਪਿੱਛੇ ਖੇਤਾਂ ਵਿਚ ਦੌੜਦਾ ਰਹਿੰਦਾ ਸੀ ਪਰ ਮੈਂ ਉਨ੍ਹਾਂ ਦੇ ਕਾਬੂ ਨਾ ਆਇਆ ਅਤੇ ਉਹ ਮੂੰਹ ਵਿਚ ਹੀ ਗੁੜਕਿਆ।

"ਇਹ ਮਜ਼ਾਕ ਚੰਗਾ ਹੈ," ਦਾਹੜੀ ਵਾਲੇ ਨੇ ਆਖਿਆ। ਉਸਦੇ ਚਿਹਰੇ ਤੇ ਉਦਾਸੀ ਸੀ, "ਮੁਰਗਾ ਕੋਈ ਖਾਸ ਮਹੱਤਤਾ ਨਹੀਂ ਰਖਦਾ। ਉਹ ਇਥੇ ਆਏ ਕਿਉਂ?" ਤੂੰ ਕੀ ਸਮਝਦਾ ਹੈਂ ਉਨ੍ਹਾਂ ਨੂੰ ਕੀ ਪਤਾ ਹੈ?"

"ਆ ਇਸਨੂੰ ਪੁੱਛੀਏ," ਛੋਟੇ ਸ਼ਰਾਰਤੀ ਤੇ ਖਰਤਨਾਕ ਬੰਦੇ ਨੇ ਆਖਿਆ।

ਉਹ ਥੱਲੇ ਝੁਕਿਆ, ਮੇਰੀਆਂ ਅੱਖਾਂ ਵਿਚ ਘੂਰ ਕੇ ਵੇਖਿਆ ਤੇ ਫਿਰ ਉਸ ਨੇ ਮੇਰੇ ਮੂੰਹ ਵਿਚੋਂ ਕਪੜਾ ਕੱਢ ਦਿੱਤਾ। ਜਦ ਕਪੜਾ ਨਿਕਲ ਗਿਆ ਤਾਂ ਮੈਨੂੰ ਹੇਠਲੇ ਦੰਦਾਂ ਹੇਠਾਂ ਕੋਈ ਚੀਜ਼ ਠੰਡੀ ਤੇ ਸਖਤ ਜਿਹੀ ਮਹਿਸੂਸ ਹੋਈ। ਇਹ ਉਸ ਤਰ੍ਹਾਂ ਸੀ ਜਿਵੇਂ ਕੋਈ ਦੰਦਾਂ ਦਾ ਡਾਕਟਰ ਦੰਦ ਵੇਖ ਰਿਹਾ ਹੋਵੇ ਪਰ ਇਹ ਛੋਟਾ ਬੰਦਾ ਮੇਰੇ ਦੰਦਾਂ ਤੇ ਛੁਰੀ ਫੇਰ ਰਿਹਾ ਸੀ।

"ਨਾ ਬੋਲੀਂ ਨਾ ਚੀਕੀਂ, ਜਦ ਤੱਕ ਅਸੀਂ ਤੈਨੂੰ ਆਖੀਏ ਨਾ," ਉਸਨੇ ਆਖਿਆ। ਫਿਰ ਉਸਨੇ ਛੁਰੀ ਬਾਹਰ ਕੱਢੀ ਤੇ ਪਿੱਛੇ ਹੱਟ ਗਿਆ। ਇਸ ਨੂੰ ਥੋੜ੍ਹੀ ਦੇਰ ਲਈ ਬੈਠਣ ਦਿਓ। ਹੁਣ ਬੈਠ ਜਾ, ਸਮਝੇ।" ਮੈਂ ਨਾਂਹ ਵਿਚ ਸਿਰ ਹਿਲਾਇਆ। ਭੰਬੀਰੀ ਅੱਗੇ ਵਧਿਆ ਅਤੇ ਮੈਨੂੰ ਉਪਰ ਚੁੱਕ ਲਿਆ, ਬੜੀ ਅਸਾਨੀ ਨਾਲ, ਅਤੇ ਦੀਵਾਰ ਨਾਲ ਖੜਾ ਕਰ ਦਿਤਾ।

"ਮੇਰੀਆਂ ਬਾਂਹਾਂ ਦੇ ਗੁੱਟ ਦਰਦ ਕਰ ਰਹੇ ਨੇ," ਮੈਂ ਆਖਿਆ। ਭੰਬੀਰੀ ਮੇਰੀਆਂ ਬਾਂਹਾਂ ਖੋਲ੍ਹਣ ਲੱਗਾ ਸੀ ਪਰ ਉਸਦੇ ਨੇਤਾ ਨੇ ਆਖਿਆ, "ਇਸਨੂੰ ਨਾ ਖੋਲ੍ਹ ਬੇਵਕੂਫ," ਅਤੇ ਦੈਂਤ ਪਿੱਛੇ ਹੱਟ ਗਿਆ।

"ਦੱਸ ਤੂੰ ਇਥੇ ਕੀ ਕਰ ਰਿਹਾ ਸੈਂ?"

"ਅਸੀਂ ਕੋਈ ਥਾਂ ਲੱਭ ਰਹੇ ਸਾਂ, ਸਿਰਫ਼ ਆਰਾਮ ਕਰਨ ਲਈ।" ਮੈਂ ਆਖਿਆ।

"ਭੰਬੀਰੀ ਇਸ ਦੀਆਂ ਬਾਂਹਾਂ ਨੂੰ ਮਰੋੜ।"

ਮੇਰਾ ਨਹੀਂ ਖਿਆਲ ਕਿ ਦੈਂਤ ਵਰਗਾ ਆਦਮੀ ਮੇਰੀਆਂ ਬਾਂਹਾਂ ਜ਼ੋਰ ਦੀਆਂ ਮਰੋੜਨਾ ਚਾਹੁੰਦਾ ਹੋਵੇ ਪਰ ਜਿਹੜਾ ਉਸ ਮਾੜਾ ਜਿਹਾ ਝਟਕਾ ਵੀ ਦਿਤਾ, ਉਸ ਨਾਲ ਹੀ ਮੇਰਾ ਰੋਣਾ ਨਿਕਲ ਗਿਆ। ਉਹ ਅਸਲ ਵਿਚ ਪਹਿਲਵਾਨ ਰਹਿ ਚੁੱਕਿਆ ਸੀ।

"ਝੂਠ ਨਾ ਬੋਲ, ਨੇਤਾ ਨੇ ਆਖਿਆ। ਝੂਠ ਬੋਲਣਾ ਤੈਨੂੰ ਬਹੁਤ ਮਹਿੰਗਾ ਪਏਗਾ। ਤੂੰ ਸਾਡੇ ਤੇ ਖੁਫੀਆ ਨਜ਼ਰ ਰਖ ਰਿਹਾ ਹੈਂ।"

"ਅਸੀਂ ਤੁਹਾਡੇ ਬਾਰੇ ਕੁਝ ਨਹੀਂ ਜਾਣਦੇ।" ਮੈਂ ਆਖਿਆ।

"ਅਸੀਂ ਜੈਪੁਰ ਇਕ ਰਾਤ ਤੋਂ ਹੀ ਹਾਂ।"

"ਇਨ੍ਹਾਂ ਦੀ ਸ਼ਕਲ ਸੂਰਤ ਜਾਸੂਸਾਂ ਵਾਂਗ ਨਹੀਂ ਲਗਦੀ।" ਦਾਹੜੀ ਵਾਲੇ ਬੰਦੇ ਨੇ ਆਖਿਆ। "ਇਹ ਤਾਂ ਛੋਟੇ ਜਿਹੇ ਮੁੰਡੇ ਨੇ।"

"ਅਸੀਂ ਤਾਂ ਸਾਹਿਲ ਤੇ ਜਾ ਰਹੇ ਹਾਂ," ਮੈਂ ਆਖਿਆ। ਸਾਡੇ ਕੋਲ ਬਹੁਤੇ ਪੈਸੇ ਵੀ ਨਹੀਂ।"

"ਆਓ ਵੇਖੀਏ, ਇਨ੍ਹਾਂ ਕੋਲ ਕਿਤਨੇ ਪੈਸੇ ਨੇ," ਛੋਟੇ ਕੱਦ ਵਾਲੇ ਨੇ ਆਖਿਆ। ਉਸਨੇ ਸਾਡੇ ਜੇਬ੍ਹੇ ਫਰੋਲੇ ਤੇ ਮੇਰੀ ਜੇਬ੍ਹ ਵਿਚੋਂ ਕੁਝ ਨੋਟ ਤੇ ਹੋਰ ਸਮਾਨ ਕੱਢ ਲਿਆ। ਫਿਰ ਉਹ ਦਲਜੀਤ ਕੋਲ ਗਿਆ, ਜਿਸਦਾ ਮੂੰਹ ਹਾਲੇ ਵੀ ਬੱਧਾ ਹੋਇਆ ਸੀ ਅਤੇ ਉਹ ਲਾਚਾਰ ਇਧਰ ਉਧਰ ਤਕ ਰਿਹਾ ਸੀ। ਉਸਦਾ ਬਟੂਆ ਉਨ੍ਹਾਂ ਖੋਲ੍ਹਿਆ, ਵੇਖਿਆ ਤੇ ਆਖਿਆ," ਸਿਰਫ ਤੀਹ–ਚਾਲ੍ਹੀ ਰੁਪਏ ਹੀ ਨੇ। ਉਸਨੇ ਸਾਰੇ ਪੈਸੇ ਆਪਣੀ ਜੇਬ੍ਹ ਵਿਚ ਪਾ ਲਏ।

"ਕੀ ਹੁਣ ਮੈਂ ਇਨ੍ਹਾਂ ਨੂੰ ਜਾਣ ਦਿਆਂ?" ਭੰਬੀਰੀ ਨੇ ਆਖਿਆ।

"ਨਹੀਂ, ਬੇਵਕੂਫ਼ਾ, ਇਹ ਰੌਲਾ ਪਾ ਦੇਣਗੇ। ਪਹਿਲਾਂ ਅਸੀਂ ਖਾਣਾ ਖਾ ਲਈਏ। ਫਿਰ ਇਥੋਂ ਨਿਕਲ ਚਲਾਂਗੇ।"

ਇਸ ਲਈ ਅਸੀਂ ਉਥੇ ਹੀ ਬੈਠੇ ਰਹੇ। ਪੰਦਰਾਂ ਮਿੰਟ ਚੁੱਪ ਚੁਪੀਤੇ। ਡਾਕੂ ਖਾਣਾ ਖਾ ਰਹੇ ਸਨ। ਉਹ ਸਾਰਾ ਖਾਣਾ ਖਤਮ ਕਰ ਦੇਣਾ ਚਾਹੁੰਦੇ ਸਨ। ਜਦ ਉਹ ਖਾਣਾ ਖਾ ਚੁੱਕੇ, ਉਨ੍ਹਾਂ ਆਪਣੀਆਂ ਉਂਗਲਾਂ ਚੱਟੀਆਂ ਅਤੇ ਡਕਾਰ ਮਾਰੇ। ਭੰਬੀਰੀ ਨੇ ਜ਼ੋਰ ਦਾ ਡਕਾਰ ਮਾਰਿਆ। ਇਹ ਉਸਦੇ ਢਿੱਡ ਵਿਚੋਂ ਸਿੱਧਾ ਨਿਕਲਿਆ ਅਤੇ ਇਹ ਇਤਨੇ ਜ਼ੋਰ ਦਾ ਸੀ ਕਿ ਸਾਰੇ ਕਮਰੇ ਵਿਚ ਆਵਾਜ਼ ਗੂੰਜੀ। ਛੋਟੇ ਕੱਦ ਵਾਲੇ ਨੇ ਹੌਲੀ ਜਿਹੀ ਡਕਾਰ ਮਾਰਿਆ।

"ਅਸੀਂ ਇਨ੍ਹਾਂ ਨੂੰ ਇਥੇ ਹੀ ਛੱਡ ਜਾਂਦੇ ਹਾਂ," ਉਸਨੇ ਆਖਿਆ।

ਉਹ ਮੁਸਕਰਾਇਆ ਅਤੇ ਕਹਿਣ ਲੱਗਾ ਕਿ ਇਹ ਇਕ ਦੋ ਦਿਨਾਂ ਮਗਰੋਂ ਕਿਤੇ ਦਿਖਾਈ ਨਹੀਂ ਦੇਣਗੇ। ਸੁਹਣੇ ਮੁੰਡੇ ਦਾ ਮੂੰਹ ਫਿਰ ਬੰਦ ਕਰ ਦਿਓ। ਭੰਬੀਰੀ।

ਦੈਂਤ ਵਰਗਾ ਬੰਦਾ ਮੋਢੇ ਉਪਰ ਝੁਕਿਆ। ਮੇਰੇ ਚਿਹਰੇ ਤੇ ਰੌਸ਼ਨੀ ਪੈਣੀ ਰੁਕ ਗਈ। ਮੈਂ ਸੋਚਿਆ ਹਨੇਰਾ ਹੋ ਗਿਆ ਹੈ ਪਰ ਉਸਦੇ ਚਿਹਰੇ ਉਤੇ ਮੈਨੂੰ ਮਾੜੇ ਜਿਹੇ ਹਮਦਰਦੀ ਦੇ ਚਿੰਨ੍ਹ ਦਿਖਾਈ ਦਿਤੇ। ਉਸਨੇ ਮੈਲਾ ਕੁਚੈਲਾ ਕਪੜਾ ਫਿਰ ਮੇਰੇ ਮੂੰਹ ਵਿਚ ਤੁੰਨ ਦਿਤਾ। ਹਾਲੇ ਉਸ ਨੇ ਮੈਨੂੰ ਰੌਸ਼ਨੀ ਤੋਂ ਦੂਰ ਹੀ ਰਖਿਆ। ਉਸਨੇ ਆਪਣੇ ਹੱਥ ਮੇਰੀ ਪਿੱਠ ਤੇ ਰਖੇ ਅਤੇ ਆਰਾਮ ਨਾਲ ਉਹ ਰੱਸੀ ਖੋਲ੍ਹ ਦਿੱਤੀ ਜਿਸ ਨਾਲ ਮੈਨੂੰ ਉਨ੍ਹਾਂ ਬੰਨ੍ਹਿਆ ਹੋਇਆ ਸੀ।

"ਅੱਛਾ, ਆਓ ਚਲੀਏ," ਉਨ੍ਹਾਂ ਦੇ ਨੇਤਾ ਨੇ ਆਖਿਆ। ਉਹ ਕਮਰੇ ਵਿਚੋਂ ਬਾਹਰ ਨਿਕਲਿਆ ਤੇ ਬਾਕੀ ਵੀ ਉਸਦੇ ਪਿੱਛੇ ਨਿਕਲ ਗਏ। ਭੰਬੀਰੀ ਸਭ ਤੋਂ ਅਖੀਰ ਵਿਚ ਨਿਕਲਿਆ ਪਰ ਉਸਨੇ ਮੁੜ ਕੇ ਪਿਛੇ ਨਾ ਵੇਖਿਆ। ਮੈਂ ਉਤਨੀ ਦੇਰ ਤਕ ਇੰਤਜਾਰ ਕੀਤੀ ਜਦ ਤਕ ਕਿ ਉਨ੍ਹਾ ਦੇ ਪੈਰਾਂ ਦੇ ਆਉਣ ਦੀ ਆਵਾਜ਼ ਨਾ ਬੰਦ ਹੋ ਗਈ। ਫਿਰ ਮੈਂ ਰੱਸੀ ਵਿਚੋਂ ਹੱਥ ਕੱਢੇ ਜਿਨ੍ਹਾਂ ਨੂੰ ਭੰਬੀਰੀ ਨੇ ਪਹਿਲਾਂ ਹੀ ਢਿੱਲਾ ਕਰ ਦਿਤਾ ਸੀ। ਮੈਂ ਆਪਣੇ ਮੂੰਹ ਵਿਚੋਂ ਕਪੜਾ ਵੀ ਕੱਢਿਆ। ਜਦ ਮੈਂ ਆਪਣੇ ਪੈਰ ਵੀ ਖੋਲ੍ਹ ਲਏ ਤਾਂ ਮੈਂ ਰਿੜ੍ਹ ਕੇ ਦਲਜੀਤ ਕੋਲ ਪਹੁੰਚਿਆ। ਮੈਂ ਉਸਦੇ ਮੂੰਹ ਵਿਚੋਂ ਵੀ ਕਪੜਾ ਕੱਢਿਆ ਅਤੇ ਉਸਦੀਆਂ ਬਾਹ੍ਵਾਂ ਦੇ ਗੁੱਟਾਂ ਤੋਂ ਵੀ ਰੱਸੀ ਖੋਲ੍ਹੀ।

"ਤੂੰ ਕਿਸ ਤਰ੍ਹਾਂ ਰੱਸੀ ਖੋਲ੍ਹੀ?" ਉਸਨੇ ਪੁੱਛਿਆ। ਉਹ ਹੁਣ ਬੋਲਣ ਦੇ ਯੋਗ ਹੋ ਗਿਆ ਸੀ।

"ਉੱਚਾ ਨਾ ਬੋਲ।" ਮੈਂ ਆਖਿਆ। ਉਹ ਕਿਤੇ ਫਿਰ ਵਾਪਸ ਨਾ ਆ ਜਾਣ। ਉਨ੍ਹਾਂ ਦੇ ਭਾਂਡੇ ਹਾਲੇ ਇਥੇ ਹੀ ਪਏ ਨੇ ਪਰ ਸ਼ਾਇਦ ਉਹ ਕਿਸੇ ਹੋਰ ਦੇ ਲਗਦੇ ਨੇ।"

"ਪਰ ਰਸੱਟੀ ਇਹ ਤਾਂ ਦੱਸ ਕਿ ਤੂੰ ਆਪਣੇ ਆਪ ਨੂੰ ਖੋਲ੍ਹਿਆ ਕਿਸ ਤਰ੍ਹਾਂ।"

"ਵੱਡੇ ਦੈਂਤ ਵਰਗੇ ਬੰਦੇ ਨੇ ਉਸ ਸਮੇਂ ਮੇਰੇ ਹੱਥ ਖੋਲ੍ਹੇ ਜਦ ਉਸਦੇ ਦੂਜੇ ਸਾਥੀ ਮੇਰੇ ਵਲ ਨਹੀਂ ਦੇਖ ਰਹੇ ਸਨ। ਮੇਰਾ ਖਿਆਲ ਹੈ ਕਿ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਹੈ।"

"ਪਰਮਾਤਮਾ ਉਸ ਦਾ ਇਸ ਉਪਕਾਰ ਲਈ ਭਲਾ ਕਰੇ" ਦਲਜੀਤ ਨੇ ਆਖਿਆ। "ਜੇ ਉਹ ਅਜਿਹਾ ਨਾ ਕਰਦਾ ਤਾ ਅਸੀਂ ਇਥੇ ਭੁਖਿਆਂ ਮਰ ਜਾਣ ਸੀ ਜਾਂ ਫਿਰ ਪਿਆਸੇ।"

ਉਸਨੇ ਜਦ ਆਪਣੇ ਆਪ ਨੂੰ ਥੋੜ੍ਹਾ ਆਰਾਮ ਦੀ ਹਾਲਤ ਵਿਚ ਮਹਿਸੂਸ ਕੀਤਾ ਤਾਂ ਉਹ ਬੈਠ ਗਿਆ। ਫਿਰ ਉਸ ਨੇ ਆਪਣੇ ਗੋਡੇ ਆਪਣੀ ਠੋਡੀ ਦੇ ਨਾਲ ਲਾ ਕੇ ਮੇਰੀ ਵਲ ਗੁੱਸੇ ਭਰੀ ਨਜ਼ਰ ਨਾਲ ਦੇਖਿਆ

"ਹੁਣ ਅਸੀਂ ਕੀ ਕਰੀਏ, ਰਸੱਟੀ? ਉਨ੍ਹਾਂ ਨੇ ਸਾਡੇ ਪੈਸੇ ਵੀ ਖੋਹ ਲਏ ਹਨ। ਅਸੀਂ ਹੁਣ ਨਾ ਅੱਗੇ ਤੇ ਨਾ ਹੀ ਪਿੱਛੇ ਜਾ ਸਕਦੇ ਹਾਂ। ਸਾਨੂੰ ਇਸ ਬਾਰੇ ਨੇੜੇ ਦੇ ਪੁਲਿਸ ਸਟੇਸ਼ਨ ਪਾਸ ਇਤਲਾਹ ਕਰਨੀ ਚਾਹੀਦੀ ਹੈ।

"ਉਹ ਤਾਂ ਸਾਡਾ ਕੁਝ ਸਮਾਨ ਵੀ ਲੈ ਗਏ ਹਨ। ਜੇ ਉਹ ਡਾਕੂ ਹੁੰਦੇ ਤਾਂ ਉਹ ਸਾਡਾ ਸਾਰਾ ਕੁਝ ਜੋ ਵੀ ਉਹ ਚਾਹੁੰਦੇ, ਆਪਣੀ ਮਰਜੀ ਨਾਲ ਲਿਜਾ ਸਕਦੇ ਸਨ। ਸਾਨੂੰ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਣਾ ਚਾਹੀਦਾ ਹੈ। ਉਹ ਸਾਨੂੰ ਕਤਲ ਵੀ ਕਰ ਸਕਦੇ ਸਨ।"

"ਇਹ ਵੀ ਨਹੀ ਕਿ ਅਸੀਂ ਹੀ ਪਹਿਲੀ ਵਾਰ ਉਨ੍ਹਾਂ ਦੇ ਅੜ੍ਹੱਕੇ ਆਏ ਹੋਈਏ।

ਰਸੱਟੀ ਉਹ ਏਨੇ ਹੁਸ਼ਿਆਰ ਵੀ ਨਹੀਂ ਹੋ ਸਕਦੇ। ਤੂੰ ਦੇਖ ਉਹ ਮੇਰੀ ਘੜੀ ਲਿਜਾਣਾ ਭੁੱਲ ਗਏ ਨੇ ਅਤੇ ਮੇਰੀ ਜ਼ੇਬ੍ਹ ਵਿਚ ਕੁਝ ਖੁਲ੍ਹੇ ਪੈਸੇ ਵੀ ਪਏ ਹਨ।

"ਠੀਕ ਹੈ, ਜੋ ਹੋਣਾ ਸੀ ਹੋ ਗਿਆ," ਮੈਂ ਕਿਹਾ। ਅਸੀਂ ਭੁੱਖੇ ਨਹੀਂ ਮਰਾਂਗੇ। ਅਸੀਂ ਆਪਣੀ ਘੜੀ ਵੇਚ ਸਕਦੇ ਹਾਂ ਜੇਕਰ ਅਸੀਂ ਜਾਮਨਗਰ ਪਹੁੰਚਣਾ ਹੋਵੇ। ਪਰ ਅਸੀਂ ਇਸ ਨੂੰ ਕਿਸੇ ਮੁਸ਼ਕਲ ਲਈ ਰਖ ਸਕਦੇ ਹਾਂ।

"ਕੀ ਇਸ ਨਾਲੋਂ ਹੋਰ ਕੋਈ ਮੁਸੀਬਤ ਦੀ ਘੜੀ ਹੋ ਸਕਦੀ ਹੈ?

"ਮੇਰੇ ਖਿਆਲ ਅਨੁਸਾਰ ਹੋ ਸਕਦੀ ਹੈ।"

"ਅਤੇ ਸਾਨੂੰ ਅੱਗੇ ਤੁਰਦੇ ਜਾਣਾ ਚਾਹੀਦਾ ਹੈ। ਤਾਂ ਹੀ ਅਸੀਂ ਸਫਲ ਹੋ ਸਕਦੇ ਹਾਂ।"

"ਪਰ ਤੇਰਾ ਕੀ ਬਣੇਗਾ?"

"ਕੀ ਤੂੰ ਸਮਝਦਾ ਏ ਕਿ ਮੈਂ ਤੇਰੇ ਨਾਲੋਂ ਪਹਿਲਾਂ ਚਲਾ ਜਾਵਾਂਗਾ? ਆ ਰਸੱਟੀ ਇਥੋਂ ਚਲੀਏ। ਕੱਲ੍ਹ ਸ਼ਨਿਚਰਵਾਰ ਹੈ ਅਤੇ ਅਸੀਂ ਉਸ ਜ਼ਹਾਜ਼ ਤਕ ਪਹੁੰਚਣਾ ਹੈ।



# ਕਪੜਿਆਂ ਦੀ ਚੋਰੀ

ਦਲਜੀਤ ਤੇ ਮੈਂ ਇਕ ਮਾਲ ਗੱਡੀ ਦੇ ਫਰਸ਼ ਉਤੇ ਲੇਟ ਗਏ ਜਿਸਦੇ ਉਤੇ ਛੱਤ ਕੋਈ ਨਹੀਂ ਸੀ। ਗੱਡੀ ਰਾਜਸਥਾਨ ਦੇ ਰੇਗਿਸਤਾਨ ਵਿਚ ਹੌਲੀ ਹੌਲੀ ਚਲ ਰਹੀ ਸੀ। ਗਰਮ ਹਵਾ ਸਾਡੇ ਉਤੇ ਰੇਤ ਸੁੱਟ ਰਹੀ ਸੀ। ਸਾਡੇ ਵਾਲਾਂ ਵਿਚ ਪਈ ਰੇਤ ਕ੍ਰਿਚ ਕ੍ਰਿਚ ਕਰ ਰਹੀ ਸੀ। ਰੇਤ ਨਾਲ ਸਾਡੀਆਂ ਅੱਖਾਂ ਤੇ ਮੂੰਹ ਵੀ ਭਰ ਗਏ ਸਨ। ਇਸ ਤੋਂ ਬਿਨ੍ਹਾਂ ਕੋਈ ਹੋਰ ਦੂਜਾ ਉਪਾਅ ਵੀ ਤਾਂ ਨਹੀਂ ਸੀ। ਦਲਜੀਤ ਦਾ ਚਿਹਰਾ, ਰੇਤ ਨਾਲੀ ਭਰਿਆ ਮੇਰੇ ਚਿਹਰੇ ਵਰਗਾ ਹੀ ਲਗ ਰਿਹਾ ਸੀ। ਸਾਡੇ ਉਤੇ ਧੁੱਪ ਵੀ ਪੈਣ ਲਗੀ ਅਤੇ ਕੇਵਲ ਵੈਗਨ ਦੇ ਨਿੱਕੇ ਜਿਹੇ ਕੋਨੇ ਵਿਚ ਹੀ ਛਾਂ ਸੀ। ਅਸੀਂ ਕੁਝ ਕੇਲੇ ਖਰੀਦੇ ਸਨ। ਜਿਤਨੇ ਕੁ ਪੈਸੇ ਸਾਡੇ ਕੋਲ ਬਚੇ ਸਨ ਖਰਚ ਦਿਤੇ ਸਨ। ਅਸੀਂ ਥੋੜ੍ਹੇ ਥੋੜ੍ਹੇ ਚਿਰ ਮਗਰੋਂ ਇਕ ਇਕ ਕੇਲਾ ਖਾ ਲੈਂਦੇ ਸਾਂ।

"ਸਵੇਰ ਤਕ ਅਸੀਂ ਅੱਧ ਭੁੱਖੇ ਹੋਵਾਂਗੇ"। ਮੈਂ ਆਖਿਆ। "ਮੇਰਾ ਖਿਆਲ ਹੈ ਕਿ ਅਸੀਂ ਕੁਝ ਕੇਲੇ ਬਚਾ ਕੇ ਆਪਣੇ ਕੋਲ ਰਖੀਏ।"

"ਕੱਲ੍ਹ ਸਵੇਰ ਤਾਂ ਕੱਲ੍ਹ ਨੂੰ ਹੋਏਗੀ," ਦਲਜੀਤ ਨੇ ਆਖਿਆ। "ਭੁੱਖ ਤਾਂ ਮੈਨੂੰ ਅੱਜ ਲੱਗੀ ਹੈ। ਕੱਲ੍ਹ ਤਾਂ ਅਸੀਂ ਉਂਜ ਵੀ ਜਾਮਨਗਰ ਪਹੁੰਚ ਜਾਵਾਂਗੇ।"

"ਪਰ ਜੇ ਜਹਾਜ਼ ਚਲ ਪਿਆ ਹੋਇਆ?"

"ਜਹਾਜ਼ ਉਥੇ ਹੀ ਹੋਏਗਾ।"

"ਤੈਨੂੰ ਕਿਸ ਤਰ੍ਹਾਂ ਪਤਾ ਹੈ?" ਮੈਂ ਪੁੱਛਿਆ।

"ਮੈਨੂੰ ਨਹੀਂ ਪਤਾ ਪਰ ਮੈਂ ਆਸ਼ਾਵਾਦੀ ਹਾਂ।"

"ਇਹ ਜਹਾਜ਼ ਹੁਣ ਕਿਸੇ ਵੀ ਵੇਲੇ ਚਲ ਸਕਦਾ ਹੈ। ਸ਼ਾਇਦ ਹੁਣ ਤਕ ਚਲਾ ਵੀ ਗਿਆ ਹੋਏ। ਸਾਡੇ ਕੋਲ ਤਾਂ ਹੁਣ ਕੋਈ ਪੈਸਾ ਵੀ ਨਹੀਂ, ਅਸੀਂ ਤਾ ਬਿਨ੍ਹਾਂ ਪੈਸੇ ਫਸ ਜਾਵਾਂਗੇ, ਫਿਰ ਅਸੀਂ ਕੀ ਕਰਾਂਗੇ।"

"ਰਸੱਟੀ, ਤੂੰ ਕੋਈ ਫਿਕਰ ਨਾ ਕਰ।" ਘਬਰਾ ਨਾ। ਜੇ ਅਸੀਂ ਕਿਸੇ ਮੁਸੀਬਤ ਵਿਚ

ਫਸ ਗਏ ਤਾਂ ਅਸੀਂ ਆਪਣੀ ਘੜੀ ਵੇਚ ਦਿਆਂਗੇ, ਸਕੂਲ ਪੁਜ ਜਾਵਾਂਗੇ ਤੇ ਕੁਦਰਤੀ ਫਿਰ ਸਕੂਲ ਵਿਚੋਂ ਕੱਢੇ ਜਾਵਾਂਗੇ। ਨਹੀਂ, ਉਹ ਸਾਨੂੰ ਸਕੂਲ ਵਿਚੋਂ ਕੱਢਣਗੇ ਨਹੀਂ, ਉਹ ਮੇਰੇ ਪਿਤਾ ਜੀ ਦਾ ਸਾਰਾ ਰੁਪਿਆ ਜ਼ਬਤ ਕਰ ਲੈਣਗੇ ਪਰ ਜੇ ਤੂੰ ਚਾਹੇਂ ਤਾਂ ਅਸੀਂ ਮੁੜ ਕੇ ਵੀ ਸਕੂਲੋਂ ਦੌੜ ਸਕਦੇ ਹਾਂ।"

"ਚੰਗਾ ਹੋਵੇ ਜੇ ਜਹਾਜ਼ ਹਾਲੇ ਉਥੇ ਹੀ ਹੋਣ। ਅਸੀਂ ਕੱਲ੍ਹ ਤਾਂ ਪਹੁੰਚ ਹੀ ਜਾਣਾ ਹੈ। ਮੈਨੂੰ ਉਮੀਦ ਹੈ ਕਿ ਤੂੰ ਮੇਰੇ ਕੋਲ ਮਮਬਾਸਾ ਆ ਕੇ ਰਹੇਗਾਂ ਘੱਟੋ ਘੱਟ ਕੁਝ ਸਮੇਂ ਲਈ ਹੀ ਸਹੀ।"

"ਓ, ਮੈਂ ਤਾਂ ਆਪਣੇ ਅੰਕਲ ਨਾਲ ਸਫਰ ਕਰਦਾ ਹੋਵਾਂਗਾ," ਮੈਂ ਆਖਿਆ।

"ਮਜ਼ਾ ਆ ਜਾਏਗਾ। ਸਕੂਲ ਨਹੀਂ ਜਾਣਾ ਪਏਗਾ। ਮੈਂ ਤੇਰੇ ਨਾਲ ਚਲਾਂਗਾ, ਰਸੱਟੀ। ਪਰ ਮੇਰਾ ਨਹੀਂ ਖਿਆਲ ਕਿ ਸਾਨੂੰ ਵਪਾਰ ਕਰਨ ਵਿੱਚ ਕੋਈ ਦਿਲਚਸਪੀ ਹੋਏਗੀ।"

"ਅਸੀਂ ਇਕੱਠੇ ਰਲ ਕੇ ਸਾਰੀ ਦੁਨੀਆ ਵੇਖਾਂਗੇ," ਮੈਂ ਆਖਿਆ।

"ਅਸੀਂ ਕਿਹੋ ਜਿਹੇ ਸੁਪਨੇ ਲੈ ਰਹੇ ਹਾਂ।"

"ਅੱਛਾ। ਅਸੀਂ ਕਿਸੇ ਮੰਜ਼ਲ ਵਲ ਤਾਂ ਜਾ ਰਹੇ ਹਾਂ। ਇਸ ਤਰ੍ਹਾਂ ਕਿ ਮੇਰੇ ਦਾਦਾ ਜੀ ਕਹਿੰਦੇ ਹੁੰਦੇ ਸਨ(ਦਾਦਾ ਜੀ ਨੇ ਸਾਰੀ ਦੁਨੀਆ ਦਾ ਚੱਕਰ ਲਗਾਇਆ ਹੋਇਆ ਸੀ। ਉਹ ਪੰਜਾਬ ਵਿਚ ਬਣਿਆ ਕਪੜਾ ਵੇਚਦੇ ਸਨ) ਇਕ ਥਾਂ ਤੋਂ ਦੂਜੀ ਥਾਂ ਜਾਣ ਨਾਲ ਬੰਦਾ ਰਾਹ ਵਿਚ ਆਈਆਂ ਥਾਵਾਂ ਵੀ ਵੇਖ ਸਕਦਾ ਹੈ।"

"ਉਹ ਨਾਲ ਨਾਲ ਘੁਮਦਾ ਰਿਹਾ ਸੀ, ਨਾਲੇ ਕਪੜਾ ਵੇਚਦਾ ਸੀ।" ਮੈਂ ਆਖਿਆ।

"ਉਹ ਸਾਡੇ ਵਾਂਗ ਸੁਪਨੇ ਨਹੀਂ ਸੀ ਲੈਂਦਾ ਹੁੰਦਾ।"

"ਰਸੱਟੀ, ਤੂੰ ਤਾਂ ਦਿਲ ਛੱਡ ਰਿਹਾ ਏਂ।"

"ਨਹੀਂ, ਮੈਂ ਤਕੜਾ ਹਾਂ।"

"ਸਫ਼ਰ ਬੜਾ ਥਕਾਉਣ ਵਾਲਾ ਸੀ। ਗੱਡੀ ਬਹੁਤ ਹੌਲੀ ਚਲ ਰਹੀ ਸੀ ਅਤੇ ਰਾਹ ਵਿਚ ਬਹੁਤ ਸਾਰੀਆਂ ਥਾਵਾਂ ਤੇ ਰੁਕਦੀ ਸੀ। ਇਕ ਛੋਟੇ ਜਿਹੇ ਸਟੇਸ਼ਨ ਤੇ, ਭੂਸੇ ਦੀਆ ਬੋਰੀਆਂ ਵੈਗਨ ਵਿਚ ਲੱਦੀਆਂ ਗਈਆਂ। ਅਸੀਂ ਤਾਂ ਸੁੱਤੇ ਸੁੱਤੇ ਉਨ੍ਹਾਂ ਥੱਲੇ ਦੱਬ ਹੀ ਗਏ। ਪਰ ਉਨ੍ਹਾਂ ਸਾਨੂੰ ਅਰਾਮ ਵੀ ਪਹੁੰਚਾਇਆ। ਅਸੀਂ ਉਨ੍ਹਾਂ ਉਪਰ ਲੇਟ ਗਏ ਅਤੇ ਸਵੇਰ ਤਕ ਸੁੱਤੇ ਰਹੇ।

ਜਦ ਸੂਰਜ ਨਿਕਲਿਆ ਤਾਂ ਸਾਨੂੰ ਪਤਾ ਸੀ ਕਿ ਹੁਣ ਸਾਡਾ ਸਫ਼ਰ ਮੁਕਣ ਵਾਲਾ ਹੈ। ਬਾਹਰ ਦਾ ਦ੍ਰਿਸ਼ ਇਕਦਮ ਬਦਲ ਗਿਆ ਸੀ। ਅਸੀਂ ਰੇਗਿਸਤਾਨ ਨੂੰ ਛੱਡ ਕੇ ਸਾਹਿਲ ਦੇ ਨੇੜੇ ਪਹੁੰਚ ਗਏ ਸਾਂ।

ਮੈਂ ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਸਮੁੰਦਰ ਵੇਖਿਆ ਸੀ। ਜਿਸ ਤਰ੍ਹਾਂ ਮੈਂ ਸਮੁੰਦਰ ਬਾਰੇ ਸੋਚਿਆ ਕਰਦਾ ਸਾਂ, ਇਹ ਉਸੇ ਤਰ੍ਹਾਂ ਦਾ ਸੀ। ਚੌੜਾ, ਸ਼ਾਂਤ, ਨੀਲਾ ਆਕਾਸ਼ ਵਰਗਾ ਅਤੇ ਪਹਿਲਾ ਜਹਾਜ਼ ਜਿਹੜਾ ਮੈਨੂੰ ਦਿਸਿਆ ਉਹ ਸਮੁੰਦਰ ਵਿਚ ਠਿਲ੍ਹਣ ਲਗਾ ਸੀ ਅਰਬ ਸਾਗਰ, ਉਹ ਹਲਕੀ ਹਲਕੀ ਠੰਡੀ ਹਵਾ ਕੰਢਿਆਂ ਤੇ ਸੁੱਟ ਰਿਹਾ ਸੀ।

ਗੱਡੀ ਇਕ ਛੋਟੇ ਜਿਹੇ ਪੁਲ ਤੇ ਰੁਕੀ। ਪੁਲ ਇਕ ਨਦੀ ਤੇ ਬਣਿਆ ਹੋਇਆ ਸੀ ਜਿਹੜੀ ਮੈਦਾਨਾਂ ਵਿਚੋਂ ਲੰਘਦੀ ਸਮੁੰਦਰ ਵਿਚ ਜਾ ਡਿੱਗਦੀ ਸੀ।

"ਅਸੀਂ ਉਥੇ ਉੱਤਰ ਗਏ। ਅਸੀਂ ਬਰੇਕ ਮੈਨ ਦਾ ਸ਼ੁਕਰੀਆ ਅਦਾ ਕੀਤਾ ਜਿਸਨੇ ਸਾਨੂੰ ਗੱਡੀ ਵਿਚ ਬਹਿਣ ਤੇ ਕੁਝ ਨਹੀਂ ਆਖਿਆ। ਅਸੀਂ ਫਿਰ ਨਦੀ ਦੇ ਕਿਨਾਰੇ ਪਹੁੰਚੇ ਅਤੇ ਪੁਲ ਹੇਠਾਂ ਛੁੱਪ ਗਏ। ਗੱਡੀ ਲੰਘ ਗਈ। ਅਸੀਂ ਨਹੀਂ ਸਾਂ ਚਾਹੁੰਦੇ ਕਿ ਗਾਰਡ ਸਾਨੂੰ ਵੇਖ ਲਵੇ। ਉਹ ਸਖ਼ਤ ਸੁਭਾਅ ਦਾ ਲਗਦਾ ਸੀ। ਜਦ ਅਸੀਂ ਸੋਚਿਆ ਕਿ ਹੁਣ ਅਸੀਂ ਇਥੇ ਇਕੱਲੇ ਹਾਂ, ਤਾਂ ਅਸੀਂ ਆਪਣੇ ਉਪਰਲਾ ਮਿੱਟੀ ਘੱਟਾ ਛੰਡਿਆ। ਸਫਰ ਵਿਚ ਹੋਏ ਮੈਲੇ ਕੁਚੈਲੇ ਕਪੜੇ ਲਾਹੇ ਅਤੇ ਨਦੀ ਵਿਚ ਨਹਾਉਣ ਲਈ ਵੜ ਗਏ। ਨਦੀ ਦਾ ਵਹਾਅ ਧੀਮਾ ਸੀ। ਪਹਾੜੀ ਨਦੀਆਂ ਵਾਂਗ ਤੇਜ਼ ਨਹੀਂ ਅਤੇ ਗਰਮ ਪਾਣੀ ਪਹਾੜੀ ਨਦੀਆਂ ਵਾਂਗ ਠੰਡਕ ਨਹੀਂ ਸੀ ਪਹੁੰਚਾ ਰਿਹਾ। ਪਰ ਸਾਡੇ ਮਤਲਬ ਲਈ ਤਾਜ਼ਾ ਸੀ ਅਤੇ ਨਹਾਉਣ ਨਾਲ ਸਾਡੇ ਥੱਕੇ ਹੋਏ ਸਰੀਰਾਂ ਵਿਚ ਜਾਨ ਆ ਗਈ। ਅਸੀਂ ਇਕ ਦੂਜੇ ਤੇ ਖ਼ੂਬ ਪਾਣੀ ਸੁੱਟਿਆ, ਡੁੱਬਕੀਆਂ ਮਾਰੀਆਂ ਅਤੇ ਦਲਜੀਤ ਤਰਨ ਦੀ ਕੋਸ਼ਿਸ਼ ਕਰਨ ਦੇ ਚੱਕਰ ਵਿਚ ਆਪਦੇ ਲੰਬੇ ਵਾਲਾਂ ਵਿਚ ਲਿਲੀ ਦਾ ਪੌਦਾ ਫਸਾ ਬੈਠਾ।

ਅਸੀਂ ਤਕਰੀਬਨ ਪੰਦਰਾਂ ਮਿੰਟ ਪਾਣੀ ਵਿਚ ਹੀ ਰਹੇ ਅਤੇ ਆਲੇ–ਦੁਆਲੇ ਨੂੰ ਪੂਰੀ ਤਰ੍ਹਾਂ ਭੁੱਲ ਚੁਕੇ ਸਾਂ। ਜਦ ਅਸੀਂ ਨਦੀਓਂ ਨਿਕਲੇ ਤਾਂ ਵੇਖਿਆ ਸਾਡੇ ਕਪੜੇ ਗਾਇਬ ਸਨ। ਦਲਜੀਤ ਦੀ ਪਗੜੀ ਉਥੇ ਹੀ ਪਈ ਸੀ।

ਕੰਢੇ ਉਤੇ, ਤਿੰਨ ਮੁੰਡੇ ਜਿਨ੍ਹਾਂ ਨੇ ਕੇਵਲ ਧੋਤੀਆਂ ਬੰਨ੍ਹੀਆਂ ਸਨ, ਸਾਨੂੰ ਘੂਰ ਰਹੇ ਸਨ। ਵੱਡੇ ਮੁੰਡੇ ਨੇ ਸਾਡੇ ਕਪੜੇ ਚੁਕੇ ਹੋਏ ਸਨ।

"ਮਿਹਰਬਾਨੀ ਕਰਕੇ ਸਾਡੇ ਕਪੜੇ ਮੋੜ ਦਿਓ," ਦਲਜੀਤ ਨੇ ਹਿੰਦੀ ਵਿਚ ਆਖਿਆ। ਤੁਹਾਡੀ ਮਿੰਹਰਬਾਨੀ ਹੋਈ ਹੈ ਕਿ ਤੁਸੀਂ ਮੇਰੀ ਪਗੜੀ ਛੱਡ ਗਏ ਹੋ ਪਰ ਮੈਂ ਤਾਂ ਪਗੜੀ ਸਿਰਫ਼ ਸਿਰ ਤੋਂ ਸਿਵਾ ਹੋਰ ਕਿਤੇ ਨਹੀਂ ਬੰਨ੍ਹਦਾ।"

ਤਿੰਨੋ ਮੁੰਡੇ ਖਿੜ ਖੜਾ ਕੇ ਹੱਸੇ, ਅਤੇ ਦੌੜ ਪਏ। ਖੇਤਾਂ ਨੂੰ ਚੀਰਦੇ ਉਹ ਤੇਜ਼ ਤੇਜ਼ ਨੱਠ ਰਹੇ ਸਨ।

"ਵਾਪਸ ਆ ਜਾਓ," ਦਲਜੀਤ ਚਿੱਲਾਇਆ।

"ਆ, ਉਨ੍ਹਾਂ ਪਿਛੇ ਨੱਠੀਏ," ਮੈਂ ਆਖਿਆ।

ਸਾਡੇ ਲਈ ਇਹ ਜ਼ਿੰਦਗੀ ਤੇ ਮੌਤ ਦਾ ਸਵਾਲ ਸੀ। ਦਲਜੀਤ ਨੇ ਪਗੜੀ ਆਪਣੇ ਜਿਸਮ ਤੇ ਵਲੇਟੀ ਹੋਈ ਸੀ। ਘੜੀ ਉਸ ਕੋਲ ਜ਼ਰੂਰ ਸੀ ਪਰ ਮੇਰੇ ਕੋਲ ਤਾਂ ਕੁਝ ਵੀ ਨਹੀਂ ਸੀ। ਅਸੀਂ ਕੰਢੇ ਤੱਕ ਔਖਿਆਂ ਸੌਖਿਆਂ ਪਹੁੰਚੇ। ਸਾਡੀ ਕੋਸ਼ਿਸ਼ ਸੀ ਕਿ ਅਸੀਂ ਕਿਸੇ ਤਰ੍ਹਾਂ ਪੇਂਡੂ ਮੁੰਡਿਆਂ ਨੂੰ ਪਕੜ ਲਈਏ। ਪਰ ਬਹੁਤ ਤੇਜ਼ ਦੌੜ ਰਹੇ ਸਨ। ਉਨ੍ਹਾਂ ਨੂੰ ਖੇਤਾਂ ਦੀਆਂ ਪਗਡੰਗੀਆਂ ਦਾ ਵੀ ਪਤਾ ਸੀ। ਉਹ ਪਿੰਡ ਪਹੁੰਚ ਗਏ ਜਦ ਕਿ ਅਸੀਂ ਹਾਲੇ ਖੇਤਾਂ ਵਿਚੋਂ ਹੀ ਲੰਘ ਰਹੇ ਸਾਂ, ਪੁੱਲੀਆਂ ਪਾਰ ਕਰਦੇ ਅਤੇ ਸਿੰਚਾਈ ਦੀਆਂ ਨਾਲੀਆਂ ਨੂੰ ਪਿਛੇ ਛੱਡਦੇ।

ਪਿਛੋਂ ਜਦ ਸਾਨੂੰ ਕਿਸੇ ਨੇ ਵੱਟੇ ਮਾਰੇ ਤਾਂ ਅਸੀਂ ਰੁਕ ਗਏ।

"ਆ, ਉਨ੍ਹਾਂ ਦੀ ਮਿੰਨਤ ਤਰਲਾ ਕਰੀਏ," ਮੈਂ ਆਖਿਆ। ਮੈਂ ਆਪਣੇ ਹੱਥ ਮੂੰਹ ਤੇ ਰੱਖ ਲਏ, ਤੇ ਚਿੱਲਾਇਆ : ਮਿਹਰਬਾਨੀ ਕਰਕੇ ਸਾਡੇ ਕਪੜੇ ਮੋੜ ਦਿਓ, ਸਾਡੇ ਕੋਲ ਹੋਰ ਕੋਈ ਕਪੜੇ ਨਹੀਂ।" ਮੈਂ ਬੜੀ ਮੁਸ਼ਕਲ ਨਾਲ ਹਿੰਦੀ ਬੋਲ ਰਿਹਾ ਸਾਂ।

"ਸਾਨੂੰ ਜਵਾਬ ਮਿਲਿਆ, ਇਕ ਹੋਰ ਪੱਥਰ, ਜਿਹੜਾ ਮੇਰੇ ਕੰਨਾਂ ਕੋਲੋਂ ਲੰਘ ਗਿਆ।

"ਮੈਂ ਸਮਝਦਾ ਹਾਂ ਕਿ ਇਥੇ ਦੇ ਲੋਕ ਹਿੰਦੀ ਨਹੀਂ ਬੋਲਦੇ," ਮੈਂ ਆਖਿਆ। "ਕੀ ਮੈਂ ਅੰਗ੍ਰੇਜ਼ੀ ਵਿਚ ਗੱਲ ਕਰਾਂ? ਮੈਨੂੰ ਹੋਰ ਕੋਈ ਜ਼ਬਾਨ ਤਾਂ ਆਉਂਦੀ ਨਹੀਂ।"

"ਅੰਗ੍ਰੇਜ਼ੀ ਨਹੀਂ! ਸਾਨੂੰ ਹੋਰ ਪੱਥਰ ਪੈ ਸਕਦੇ ਨੇ। ਮੇਰਾ ਖਿਆਲ ਹੈ, ਉਹ ਗੁਜਰਾਤੀ ਬੋਲਦੇ ਨੇ ਪਰ ਮੈਂ ਗੁਜਰਾਤੀ ਨਹੀਂ ਜਾਣਦਾ।"

ਇਕ ਆਦਮੀ ਖੇਤ ਦੇ ਕੰਢੇ ਤੇ ਆ ਕੇ ਖਲੋ ਗਿਆ। ਉਹ ਸਾਨੂੰ ਲਾਠੀ ਦਿਖਾ ਰਿਹਾ ਸੀ ਅਤੇ ਜ਼ੋਰ ਜ਼ੋਰ ਨਾਲ ਕੁਝ ਬੋਲ ਰਿਹਾ ਸੀ।

"ਤੇਰਾ ਕੀ ਖਿਆਲ ਹੈ, ਉਹ ਕੀ ਕਹਿ ਰਿਹਾ ਹੈ?" ਦਲਜੀਤ ਨੇ ਪੁੱਛਿਆ।

"ਮੈਨੂੰ ਕੀ ਪਤਾ ਲਗ ਸਕਦਾ ਹੈ? ਉਹ ਸ਼ਾਇਦ ਚਾਹੁੰਦਾ ਹੈ ਕਿ ਅਸੀਂ ਇਥੋਂ ਨਿਕਲ ਜਾਈਏ।"

"ਪਰ ਅਸੀਂ ਬਿਨ੍ਹਾਂ ਕਪੜਿਆਂ ਦੇ ਤਾਂ ਜਾਣ ਵਾਲੇ ਨਹੀਂ।"

"ਮੇਰਾ ਖਿਆਲ ਹੈ, ਜਾ ਸਕਦੇ ਹਾਂ," ਮੈਂ ਕਿਹਾ "ਉਹ ਵੇਖ ਕੁੱਤੇ ਆ ਗਏ ਨੇ।"

ਪਿੰਡ ਦੇ ਬਹੁਤ ਸਾਰੇ ਕੁੱਤੇ ਭੌਂਕ ਰਹੇ ਸਨ ਅਤੇ ਸਾਨੂੰ ਵੱਢਣ ਦੀ ਕੋਸ਼ਿਸ਼ ਕਰ ਰਹੇ ਸਨ। ਉਨ੍ਹਾਂ ਦੇ ਪਿੱਛੇ ਦੋ ਆਦਮੀ ਸਨ, ਜਿਨ੍ਹਾਂ ਕੋਲ ਲਾਠੀਆਂ ਸਨ। ਪਿੱਛੇ ਕੁਝ ਮੁੰਡੇ ਹੱਥਾਂ ਵਿਚ ਪੱਥਰ ਚੁੱਕੀ ਆ ਗਏ।

ਦਲਜੀਤ ਤੇ ਮੈਂ ਝੱਟਪਟ ਪਿੱਛੇ ਪਿੱਠਾਂ ਕਰਕੇ ਦੌੜ ਗਏ ਅਤੇ ਜਿੰਨੀ ਜਲਦੀ ਹੋ ਸਕਦਾ ਸੀ ਅਸੀਂ ਲੜਖੜਾਉਂਦੇ ਲੜਖੜਾਉਂਦੇ ਖੇਤ ਪਾਰ ਕਰ ਗਏ। ਅਸੀਂ ਨਦੀ ਪਾਰ ਕਰਕੇ ਹੀ ਸਾਹ ਲਿਆ। ਪੇਂਡੂਆਂ ਨੇ ਸਾਡਾ ਪਿੱਛਾ ਨਾ ਕੀਤਾ ਅਤੇ ਸਮਝ ਗਏ ਕਿ ਹੁਣ ਅਸੀਂ ਕਿਸੇ ਹੋਰ ਧਰਤੀ ਤੇ ਹਾਂ। ਪੇਂਡੂਆਂ ਨੇ ਸਾਨੂੰ ਲਾਠੀਆਂ ਦਿਖਾਈਆਂ ਤੇ ਅੱਗੋਂ ਅਸੀਂ ਮੁੱਕੇ ਪਰ ਕਪੜੇ ਅਸੀਂ ਹਾਲੇ ਵੀ ਨਹੀਂ ਸਨ ਪਾਏ ਹੋਏ। ਅਸੀਂ ਨਦੀਓਂ ਪਾਰ ਅੰਬਾਂ ਦੇ ਇਕ ਬਾਗ਼ ਵਿਚ ਪਨਾਹ ਲਈ। ਹੁਣ ਅਸੀਂ ਬਿਲਕੁਲ ਇਕੱਲੇ ਸਾਂ।

"ਹੁਣ ਕੀ ਕਰੀਏ?" ਦਲਜੀਤ ਜਾਣਨਾ ਚਾਹੁੰਦਾ ਸੀ।

"ਅਸੀਂ ਜਾਮਨਗਰ ਤਕ ਪੈਦਲ ਚਲਦੇ ਹਾਂ," ਮੈਂ ਆਖਿਆ। "ਜਾਮਨਗਰ ਹੁਣ ਕੋਈ ਜ਼ਿਆਦਾ ਦੂਰ ਨਹੀਂ।"

"ਤੇਰਾ ਮਤਲਬ ਹੈ ਬਿਨ੍ਹਾਂ ਕਪੜਿਆਂ ਦੇ ਹੀ ਤੁਰ ਪਈਏ?"

"ਕਿਉਂ ਨਹੀਂ? ਅਸੀਂ ਹਨੇਰਾ ਹੋਣ ਤੱਕ ਇੰਤਜ਼ਾਰ ਕਰਾਂਗੇ।"

"ਅਤੇ ਜਦ ਸਵੇਰ ਹੋਏਗੀ?"

"ਓ, ਕੁਝ ਨਾ ਕੁਝ ਲੱਭ ਹੀ ਲਾਂਗੇ। ਅਸੀਂ ਆਪਣੀ ਘੜੀ ਵੇਚ ਕੇ ਕਪੜੇ ਖਰੀਦ ਲਵਾਂਗੇ।"

"ਮੈਂ ਸਿਰਫ਼ ਘੜੀ ਪਾ ਕੇ ਨੰਗ ਧੜੰਗ ਕਿਸੇ ਦੁਕਾਨ 'ਚ ਕਿਸ ਤਰ੍ਹਾ ਵੜ੍ਹਾਂਗਾ ਅਤੇ ਘੜੀ ਵੇਚਣ ਲਈ ਦੁਕਾਨਦਾਰ ਨਾਲ ਗੱਲ ਕਿਵੇਂ ਕਰਾਂਗਾ।

"ਅਸੀਂ ਆਖਾਂਗੇ, ਅਸੀਂ ਸਾਧੂ ਹਾਂ ਜਾਂ ਘੱਟੋ ਘੱਟ ਉਨ੍ਹਾਂ ਦੇ ਚੇਲੇ।" ਮੈਂ ਆਖਿਆ। ਇਹ ਤਾਂ ਅੱਜ ਕੱਲ੍ਹ ਫ਼ੈਸ਼ਨ, ਹੈ। ਕੇਵਲ ਵੱਡੇ ਸਾਧੂ ਹੀ ਨੰਗੇ ਫਿਰਦੇ ਨੇ। ਹੋ ਸਕਦਾ ਹੈ ਕਿ ਉਹ ਸਾਨੂੰ ਮੁਫ਼ਤ ਹੀ ਕਿਤੇ ਠਹਿਰਾ ਲਵੇ ਤੇ ਰੋਟੀ ਵੀ ਖਵਾ ਦੇਵੇ।

"ਤੇ ਸਵੇਰੇ ਸਾਨੂੰ ਪਤਾ ਚਲੇ ਕਿ ਜਹਾਜ਼ ਸਾਡੇ ਬਿਨ੍ਹਾਂ ਹੀ ਤੁਰ ਗਿਆ ਹੈ।"

"ਇਸ ਬਾਰੇ ਤਾਂ ਮੈਂ ਸੋਚਿਆ ਹੀ ਨਹੀਂ।"

"ਪਰ ਜਦ ਅਸੀਂ ਉਥੇ ਬੈਠੇ, ਆਪਣੀ ਦੁਬਿਧਾ ਬਾਰੇ ਗੱਲਾਂ ਕਰ ਰਹੇ ਸਾਂ, ਸਾਨੂੰ ਦੋ ਬੰਦੇ ਨਜ਼ਰ ਆਏ। ਉਹ ਰੇਲਵੇ ਕਰਮਚਾਰੀ ਲਗਦੇ ਸਨ। ਉਹ ਨਦੀ ਦੇ ਕਿਨਾਰੇ ਕਿਨਾਰੇ ਤੁਰ ਰਹੇ ਸਨ। ਉਨ੍ਹਾਂ ਪੈਂਟਾਂ–ਕਮੀਜ਼ਾਂ ਪਾਈਆਂ ਹੋਈਆਂ ਸਨ ਅਤੇ ਬੂਟ ਕਿਸਾਨਾਂ ਵਾਂਗ ਨਹੀਂ ਜਿਨ੍ਹਾਂ ਧੋਤੀਆਂ ਬੱਧੀਆਂ ਹੋਈਆਂ ਸਨ। ਪਹਿਲਾਂ ਮੈਂ ਸੋਚਿਆ ਕਿ ਉਹ ਨਦੀ ਤੇ ਪਾਣੀ ਪੀਣ ਜਾ ਰਹੇ ਹਨ ਪਰ ਜਦ ਮੈਂ ਉਨ੍ਹਾਂ ਨੂੰ ਕਪੜੇ ਉਤਾਰਦਿਆਂ ਵੇਖਿਆ ਤਾਂ ਮੈਂ ਇਕ ਆਸ ਮਨ ਵਿਚ ਲੈ ਕੇ ਬੈਠ ਗਿਆ।

"ਦਲਜੀਤ," ਮੈਂ ਕਾਹਲੀ ਵਿਚ ਆਖਿਆ, "ਕੀ ਉਹ ਤੈਨੂੰ ਦਿਖਾਈ ਦੇ ਰਹੇ ਨੇ?"

"ਬਿਲਕੁਲ, ਮੈਂ ਉਨ੍ਹਾਂ ਨੂੰ ਵੇਖ ਰਿਹਾ ਹਾਂ।" ਉਹ ਝੱਟਪਟ ਮੇਰੀ ਗੱਲ ਸਮਝ ਗਿਆ। "ਹਾਂ ਸਾਡਾ ਇਹ ਇਕੋ ਇਕ ਮੌਕਾ ਹੈ, ਰਸੱਟੀ ਸਾਨੂੰ ਉਨ੍ਹਾਂ ਤੇ ਰਹਿਮ ਨਹੀਂ ਕਰਨਾ ਚਾਹੀਦਾ ਅਤੇ ਉਸ ਤਰ੍ਹਾਂ ਕਰਨਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਸਥਾਨਕ ਲੋਕ ਕਰਦੇ ਨੇ, ਯਾਦ ਰੱਖ! ਇਹ ਦੁਨੀਆ ਸਾਡੇ ਵਰਗੇ ਸ਼ਰੀਫਾਂ ਲਈ ਨਹੀਂ। ਸਾਨੂੰ ਆਪਣੇ ਤੌਰ ਤਰੀਕੇ ਬਦਲਣੇ ਪੈਣਗੇ, ਅਤੇ ਇਥੇ ਦੇ ਲੋਕਾਂ ਵਾਂਗ ਹੀ ਰਹਿਣਾ ਸਿਖਣਾ ਪਏਗਾ। ਉਹ ਸ਼ਾਇਦ ਪੇਂਡੂਆਂ ਨੂੰ ਹੀ ਦੋਸ਼ੀ ਠਹਿਰਾਉਣਗੇ। ਪਰ ਦੂਰ ਹੌਲੀ ਹੌਲੀ, ਆ ਝਾੜੀਆਂ ਦੇ ਪਿੱਛੇ ਪਿੱਛੇ ਚਲੀਏ। ਉਹ ਸਾਨੂੰ ਵੇਖ ਨਾ ਲੈਣ।"

ਕੰਡਿਆਂ ਦੀ ਪਰਵਾਹ ਨਾ ਕਰਦੇ ਹੋਏ ਜਿਹੜੇ ਸਾਡੇ ਨੰਗੇ ਜਿਸਮਾਂ ਨੂੰ ਚੁੱਭ ਰਹੇ ਸਨ, ਰੀਂਗਦੇ ਰੀਂਗਦੇ ਅਸੀਂ ਨਦੀ ਕਿਨਾਰੇ ਪਹੁੰਚ ਗਏ। ਉਸੇ ਥਾਂ ਤੇ ਜਿਥੇ ਉਹ ਬੰਦੇ ਨਹਾ ਰਹੇ ਸਨ। ਉਹ ਛੋਟੇ ਮੁੰਡਿਆਂ ਵਾਂਗ ਪਾਣੀ ਵਿਚ ਡੁਬਕੀਆਂ ਮਾਰਦੇ ਸਨ ਤਾਂ ਖੂਬ ਸ਼ੋਰ ਮਚਾਉਂਦੇ ਸਨ। ਉਨ੍ਹਾਂ ਸਾਨੂੰ ਨਹੀਂ ਵੇਖਿਆ, ਨਾ ਹੀ ਸਾਡੀ ਆਵਾਜ਼ ਸੁਣੀ। ਉਨ੍ਹਾਂ ਦੇ ਕਪੜੇ ਥੋੜ੍ਹੀ ਹੀ ਦੂਰ ਗੰਦੀ ਜਿਹੀ ਥਾਂ ਤੇ ਪਏ ਹੋਏ ਸਨ।

"ਮੈਂ ਕਪੜੇ ਚੁਕ ਲਿਆਉਂਦਾ ਹਾਂ," ਦਲਜੀਤ ਨੇ ਧੀਮੀ ਆਵਾਜ਼ ਵਿਚ ਆਖਿਆ। ਜੇ ਉਨ੍ਹਾਂ ਮੈਨੂੰ ਵੇਖ ਲਿਆ ਤਾਂ ਫਿਰ ਸਾਡੀ ਖੈਰ ਨਹੀਂ।

ਉਹ ਤੇਜ਼ੀ ਨਾਲ ਝਾੜੀਆਂ ਵਿਚੋਂ ਬਾਹਰ ਨਿਕਲਿਆ (ਜੇ ਉਹ ਸਕੂਲ ਵਿਚ ਵੀ ਕਦੀ

ਇਸੇ ਤਰ੍ਹਾਂ ਕਰਦਾ ਤਾਂ ਇਕ ਚੰਗਾ ਖਿਡਾਰੀ ਬਣ ਸਕਦਾ ਸੀ) ਉਸ ਸਾਰੇ ਕਪੜੇ ਕੱਛੀਂ ਮਾਰ ਲਏ ਅਤੇ ਭੱਜ ਕੇ ਮੇਰੇ ਕੋਲ ਆ ਗਿਆ।

"ਬਹੁਤ ਵਧੀਆ।" ਮੈਂ ਹੌਲੀ ਜਿਹੀ ਆਖਿਆ।" ਉਨ੍ਹਾਂ ਕੁਝ ਵੀ ਨਹੀਂ ਵੇਖਿਆ।

ਅਸੀਂ ਉਨ੍ਹਾਂ ਦੇ ਨਦੀ ਵਿਚੋਂ ਬਾਹਰ ਨਿਕਲਣ ਤਕ ਨਹੀਂ ਉਡੀਕਿਆ ਤਾਂ ਜੋ ਉਨ੍ਹਾਂ ਨੂੰ ਆਪਣੇ ਹੋਏ ਨੁਕਸਾਨ ਦਾ ਪਤਾ ਨਾ ਚਲ ਜਾਏ। (ਭਾਵੇਂ ਅਸੀਂ ਮਜ਼ਬੂਰ ਹੋ ਕੇ ਕਪੜੇ ਚੁੱਕੇ ਸਨ) ਅਸੀਂ ਦੌੜ ਦੌੜ ਕੇ ਅੰਬਾਂ ਦੇ ਬਾਗ਼ ਵਿਚ ਆ ਪਹੁੰਚੇ।

ਅਸੀਂ ਰੇਲਵੇ ਲਾਈਨ ਪਾਰ ਕੀਤੀ ਅਤੇ ਖੇਤਾਂ ਵਿਚ ਭੱਜਦੇ ਭੱਜਦੇ ਇਕ ਖੂਹ ਕੋਲ ਜਾ ਪਹੁੰਚੇ। ਉਥੇ ਬੜੀ ਸੁਹਣੀ ਛਾਂ ਸੀ। ਬੋਹੜ ਦੇ ਰੁੱਖ ਨੇ ਸਾਨੂੰ ਚੰਗੀ ਤਸੱਲੀ ਦਿਤੀ। ਅਸੀਂ ਕਪੜੇ ਪਾ ਲਏ ਜਿਹੜੇ ਸਾਡੇ ਮਾਪ ਤੋਂ ਬਹੁਤ ਵੱਡੇ ਸਨ।



## ਜਾਮਨਗਰ !

ਦੋ ਘੰਟਿਆਂ ਮਗਰੋਂ ਅਸੀਂ ਜਾਮਨਗਰ ਪਹੁੰਚ ਗਏ। ਅਸੀਂ ਇਕ ਚਾਹ ਦੀ ਦੁਕਾਨ ਕੋਲ ਰੁਕੇ ਅਤੇ ਦੂਜੇ ਲੋਕਾਂ ਨੂੰ ਲੱਡੂ ਅਤੇ ਭੇਲਪੂਰੀ ਖਾਂਦਿਆਂ ਵੇਖਦੇ ਰਹੇ। ਅਸੀਂ ਤਾਂ ਇਕ ਨਾਰੀਅਲ ਵੀ ਨਹੀਂ ਸਾਂ ਖਰੀਦ ਸਕਦੇ।

"ਬੰਦਰਗਾਹ ਕਿਥੇ ਹੈ, ਮੈਂ ਦੁਕਾਨਦਾਰ ਨੂੰ ਪੁੱਛਿਆ।

"ਇਥੋਂ ਦੋ ਮੀਲ ਦੂਰ।" ਉਸਨੇ ਜਵਾਬ ਦਿੱਤਾ।

"ਕੀ ਬੰਦਰਗਾਹ ਤੇ ਕੁਝ ਜ਼ਹਾਜ਼ ਖੜੇ ਨੇ?" ਮੈਂ ਸੁੱਖ ਦਾ ਸਾਹ ਲਿਆ।

"ਤੁਸੀਂ ਜਹਾਜ਼ਾਂ ਬਾਰੇ ਕਿਉਂ ਪੁੱਛਦੇ ਹੋ?"

"ਜਹਾਜ਼ ਬਾਰੇ ਕੋਈ ਕਿਉਂ ਪੁੱਛਦਾ ਹੈ?"

"ਹਾਂ, ਸਿਰਫ਼ ਇਕ ਜਹਾਜ਼ ਖਲੋਤਾ ਹੈ ਜਿਸ ਨੇ ਅੱਜ ਸਮੁੰਦਰ ਵਿਚ ਠਿੱਲ੍ਹ ਜਾਣਾ ਹੈ। ਇਸ ਲਈ ਛੇਤੀ ਬੰਦਰਗਾਹ ਤੇ ਪਹੁੰਚ ਜਾਓ ਜੇ ਤੁਸੀਂ ਉਸ 'ਚ ਬੈਠ ਕੇ ਕਿਤੇ ਜਾਣਾ ਹੈ।"

"ਆ ਚਲੀਏ।" ਦਲਜੀਤ ਨੇ ਆਖਿਆ।

"ਰੁਕੋ !" ਇਕ ਨੌਜੁਆਨ ਜਿਹੜਾ ਦੁਕਾਨ ਦੇ ਕਾਊਂਟਰ ਨਾਲ ਖੜਾ ਸੀ, ਨੇ ਆਖਿਆ।

"ਜੇ ਤੁਸੀਂ ਪੈਦਲ ਜਾਓਗੇ ਤਾਂ ਤੁਹਾਡਾ ਇਕ ਘੰਟਾ ਲਗ ਜਾਏਗਾ। ਮੈਂ ਤੁਹਾਨੂੰ ਆਪਣੀ ਗੱਡੀ 'ਚ ਲੈ ਚਲਾਂਗਾ।"

ਉਸਨੇ ਆਪਣੀ ਟੱਟੂਆਂ ਨਾਲ ਖਿੱਚੀ ਜਾਣ ਵਾਲੀ ਗੱਡੀ ਵਲ ਇਸ਼ਾਰਾ ਕੀਤਾ। ਹੁਣ ਇਸ ਤਰ੍ਹਾਂ ਲਗਦਾ ਸੀ ਜਿਵੇਂ ਕਿਧਰੇ ਵੀ ਜਾਣ ਲਈ ਤਿਆਰ ਨਾ ਹੋਏ।

"ਮੇਰਾ ਟੱਟੂ ਬਹੁਤ ਤੇਜ਼ ਦੌੜਦਾ ਹੈ।" ਨੌਜੁਆਨ ਨੇ ਆਖਿਆ, ਜਦ ਉਸ ਨੇ ਸਾਡੇ ਮੂੰਹ ਤੇ ਹੈਰਾਨੀ ਵੇਖੀ ਤਾਂ ਉਸਨੇ ਆਪਣੇ ਟੱਟੂ ਦੀ ਤਾਰੀਫ਼ ਕਰਨਾ ਜ਼ਰੂਰੀ ਸਮਝਿਆ।

"ਇਸ ਦੀ ਸ਼ਕਲ ਵਲ ਨਾ ਵੇਖੋ, ਇਹ ਥੱਕਿਆ ਹੋਇਆ ਭਾਵੇਂ ਲਗੇ ਪਰ ਇਹ ਵੱਡੇ ਖਿਡਾਰੀਆਂ ਵਾਂਗ ਦੌੜਦਾ ਹੈ। ਚਲੋ ਬੈਠੋ, ਦੋਸਤੋ, ਮੈਂ ਤੁਹਾਡੇ ਕੋਲੋਂ ਸਿਰਫ਼ ਇਕ ਰੁਪਿਆ ਲਵਾਂਗਾ।"

ਪਰ ਸਾਡੇ ਕੋਲ ਤਾਂ ਇਕ ਪੈਸਾ ਵੀ ਨਹੀਂ," ਮੈਂ ਆਖਿਆ। "ਅਸੀਂ ਪੈਦਲ ਹੀ ਚਲੇ

ਜਾਵਾਂਗੇ।"

"ਪੰਜਾਹ ਪੈਸੇ ਹੀ ਦੇ ਦਿਓ," ਉਸਨੇ ਆਖਿਆ। "ਪੰਜਾਹ ਪੈਸੇ ਤੇ ਇਕ ਗਲਾਸ ਚਾਹ ਦਾ। ਆਓ ਦੋਸਤੋ ਆਓ।"

"ਅੱਛਾ," ਦਲਜੀਤ ਨੇ ਆਖਿਆ। "ਅਸੀਂ ਵਕਤ ਜ਼ਾਇਆ ਨਹੀਂ ਕਰ ਸਕਦੇ। ਪੰਜਾਹ ਪੈਸੇ ਖਰਚੋ ਤੇ ਆਪਣੀ ਚਾਹ ਪੀਓ।"

"ਅਸੀਂ ਗੱਡੀ ਤੇ ਚੜ੍ਹ ਗਏ ਅਤੇ ਨੌਜੁਆਨ ਅੱਗੇ ਬੈਠ ਗਿਆ ਤੇ ਉਸਨੇ ਟੱਟੂ ਨੂੰ ਚਾਬਕ ਮਾਰੀ।" ਟੱਟੂ ਦੌੜਨ ਲਗਾ। ਪਹੀਏ ਹਿੱਲੇ ਅਤੇ ਅਸੀਂ ਬੜੀ ਫੁਰਤੀ ਨਾਲ ਬਾਜ਼ਾਰ ਵਲ ਵਧਣ ਲੱਗੇ।

"ਮੈਨੂੰ ਨਹੀਂ ਸੀ ਪਤਾ ਕਿ ਤੇਰੇ ਕੋਲ ਪੰਜਾਹ ਪੈਸੇ ਬਚ ਗਏ ਨੇ," ਮੈਂ ਆਖਿਆ।

"ਮੇਰੇ ਕੋਲ ਤਾਂ ਹੈ ਨਹੀਂ," ਦਲਜੀਤ ਨੇ ਆਖਿਆ।" ਪਰ ਅਸੀਂ ਇਸ ਬਾਰੇ ਬਾਅਦ ਵਿਚ ਸੋਚਾਂਗੇ। ਤੇਰੇ ਅੰਕਲ ਪੈਸੇ ਦੇ ਦੇਣਗੇ।"

ਅਸੀਂ ਅਜੇ ਕਸਬੇ ਵਿਚੋਂ ਬਾਹਰ ਹੀ ਨਿਕਲੇ ਸਾਂ ਅਤੇ ਉਸ ਸੜਕ ਤੇ ਪਏ ਸਾਂ ਜਿਹੜੀ ਬੰਦਰਗਾਹ ਵਲ ਜਾਂਦੀ ਸੀ ਤਾਂ ਟੱਟੂ ਦੀ ਰਫ਼ਤਾਰ ਵਿਚ ਤੇਜ਼ੀ ਆ ਗਈ। ਉਤਰਾਈ ਹੋਣ ਦੇ ਕਾਰਨ ਉਸਦੀ ਰਫ਼ਤਾਰ ਵਿਚ ਤੇਜ਼ੀ ਆ ਰਹੀ ਸੀ। ਹਵਾ ਨਾਲ ਮੇਰੇ ਵਾਲ ਅੱਖਾਂ ਤੇ ਆ ਗਏ ਅਤੇ ਸਮੁੰਦਰ ਦੀ ਲੂਣੀ ਹਵਾ ਦਾ ਸਾਨੂੰ ਸੁਆਦ ਆਉਣ ਲਗਾ।

"ਦਲਜੀਤ ਨੇ ਜੋਸ਼ ਵਿਚ ਆ ਕੇ ਮੈਨੂੰ ਝੰਜੋੜਿਆ।

"ਅਸੀਂ ਜਲਦੀ ਹੀ ਬੰਦਰਗਾਹ ਤੇ ਪਹੁੰਚ ਜਾਵਾਂਗੇ।" ਉਸਨੇ ਆਖਿਆ। "ਆਖਰ ਪਹੁੰਚ ਹੀ ਚੱਲੇ ਹਾਂ।"

ਨੌਜਵਾਨ ਸਾਡੇ ਲਾਲ ਟੱਟੂ ਨੂੰ ਪੁਚਕਾ ਰਿਹਾ ਸੀ।

ਉਹ ਸਮੁੰਦਰ ਦੀ ਹਵਾ ਦੇ ਮਜ਼ੇ ਲੈਂਦਾ ਨਸ਼ੇ ਵਿਚ ਝੂਮ ਰਿਹਾ ਸੀ। ਉਸਦੀ ਗੱਡੀ ਦੀ ਰਫ਼ਤਾਰ ਵੀ ਵਧ ਗਈ ਸੀ। ਉਹ ਹੁਣ ਗਾ ਵੀ ਰਿਹਾ ਸੀ। ਜਦ ਅਸੀਂ ਸੜਕ ਦਾ ਮੋੜ ਕਟਿਆ ਤਾਂ ਸਮੁੰਦਰ ਸਾਨੂੰ ਸਾਫ਼ ਦਿਖਾਈ ਦੇਣ ਲਗਾ। ਸਮੁੰਦਰ ਵਿਚ ਕਈ ਛੋਟੀਆਂ ਬੇੜੀਆਂ ਖੜੀਆਂ ਸਨ ਅਤੇ ਮੱਛੀਆਂ ਪਕੜਨ ਵਾਲੀਆਂ ਕਿਸ਼ਤੀਆਂ ਰੇਤ ਤੇ ਖੜੀਆਂ ਸਨ। ਮਛਿਆਰੇ ਆਪਣੇ ਜਾਲ ਸੁਕਾ ਰਹੇ ਸਨ ਜਦ ਕਿ ਉਨ੍ਹਾਂ ਦੇ ਬੱਚੇ ਨੰਗੇ ਹੀ ਸਮੁੰਦਰ ਦੀਆਂ ਛੱਲਾਂ ਵਿਚ ਦੌੜ ਰਹੇ ਸਨ। ਇਕ ਸਟੀਮਰ ਵੀ ਖੜਾ ਸੀ, ਭਾਵੇਂ ਮੈਂ ਉਸਦਾ ਨਾਂ ਦੂਰੋਂ ਨਹੀਂ ਸੀ ਵੇਖ ਸਕਿਆ ਪਰ ਮੈਨੂੰ ਪੂਰਾ ਯਕੀਨ ਸੀ ਇਹ ਇਹ ਲਊਸੀ ਹੈ।

ਗੱਡੀ ਖੰਭਿਆਂ ਦੇ ਸ਼ੁਰੂ ਹੋਣ ਤੇ ਰੁਕ ਗਈ, ਅਤੇ ਅਸੀਂ ਉੱਛਲ ਕੇ ਬਾਹਰ ਨਿਕਲੇ ਤੇ ਖੰਭਿਆਂ ਵਲ ਭੱਜੇ। ਅਸੀਂ ਦੌੜ ਹੀ ਰਹੇ ਸਾਂ ਕਿ ਮੈਨੂੰ ਲੱਗਾ ਕਿ ਜਹਾਜ਼ ਠਿੱਲ੍ਹ ਗਿਆ ਹੈ, ਸਮੁੰਦਰ ਵਲ ਨੂੰ ਵਧ ਰਿਹਾ ਹੈ। ਉਸਦਾ ਪੱਖਾ ਲਹਿਰਾਂ ਛੱਡ ਰਿਹਾ ਸੀ ਜਿਹੜੀਆਂ ਖੰਭਿਆਂ ਨਾਲ ਟਕਰਾ ਰਹੀਆਂ ਸਨ।

"ਕੈਪਟਨ, ਮੈਂ ਚਿੱਲਾਇਆ। "ਅੰਕਲ ਜਿਮ ! ਸਾਡੀ ਇੰਤਜ਼ਾਰ ਕਰੋ।"

"ਇਕ ਜਹਾਜ਼ੀ, ਜਿਹੜਾ ਜਹਾਜ਼ ਦੇ ਪਿੱਛੇ ਖਲੋਤਾ ਸੀ ਨੇ ਹੱਥ ਹਿਲਾਏ ਪਰ ਬਸ ਇਤਨਾ ਹੀ। ਮੈਂ ਖੰਭਿਆਂ ਕੋਲ ਖਲੋਤਾ ਰਿਹਾ, ਆਪਣੇ ਹੱਥ ਹਿਲਾਉਂਦਾ, ਹਵਾ ਵਿਚ ਆਵਾਜ਼ਾਂ ਮਾਰ ਰਿਹਾ ਸਾਂ।

"ਕੈਪਟਨ ਅੰਕਲ ਜਿਮ ! ਮੇਰੀ ਇੰਤਜ਼ਾਰ ਕਰੋ।"

ਕਿਸੇ ਨੇ ਕੋਈ ਜਵਾਬ ਨਾ ਦਿਤਾ। ਸਮੁੰਦਰ ਦੇ ਪਾਣੀ ਦੀ ਆਵਾਜ਼ ਵਿਚ ਮੇਰੀ ਆਵਾਜ਼ ਗੁਆਚ ਗਈ।

ਮੈਂ ਆਵਾਜ਼ਾਂ ਮਾਰੀ ਜਾ ਰਿਹਾ ਸਾਂ—ਕੈਪਟਨ, ਕੈਪਟਨ—"

ਜਹਾਜ਼ ਪਲੋ ਪਲ ਦੂਰ ਹੁੰਦਾ ਗਿਆ। ਉਸਨੇ ਹੁਣ ਪੂਰੀ ਰਫ਼ਤਾਰ ਫੜ ਲਈ ਸੀ ਪਰ ਫਿਰ ਵੀ ਮੈਂ ਕੁਛ ਦੱਬੀ ਹੋਈ ਆਵਾਜ਼ ਵਿਚ ਬੋਲੀ ਜਾ ਰਿਹਾ ਸਾਂ।

ਯੋਕੋਹਾਮਾ, ਸਾਨਦੀਓਗੋ, ਲੰਦਨ ਸਭ ਕੁਝ ਖਿਸਕ ਰਿਹਾ ਸੀ, ਹਮੇਸ਼ਾ ਲਈ—

ਅਸੀਂ ਖੰਭਿਆਂ ਕੋਲ ਖਲੋਤੇ ਸਾਂ। ਦੁਪਹਿਰ ਢਲ ਚੁੱਕੀ ਸੀ। ਮੁਰਗਾਈਆਂ ਸਾਡੇ ਆਲੇ—ਦੁਆਲੇ ਘੁੰਮਦੀਆਂ ਸਾਡਾ ਮਜ਼ਾਕ ਉਡਾ ਰਹੀਆਂ ਸਨ। ਅੰਕਲ ਜਿਮ ਦੀ ਚਿੱਠੀ ਵਿਚੋਂ ਮੈਨੂੰ ਇਕ ਫਿਕਰਾ—"ਪਹਿਲਾਂ ਏਦਨ, ਫਿਰ ਸੁਇਜ਼, ਨਹਿਰ ਤਕ—" ਵਾਰ ਵਾਰ ਚੇਤੇ ਆ ਰਿਹਾ ਸੀ। ਪਰ ਮੇਰੇ ਲਈ ਪਿੱਛੇ ਮੁੜਨ ਦਾ ਲੰਬਾ ਸਫ਼ਰ, ਆਪਣੇ ਗਾਰਡੀਅਨ ਦੀ ਨਾਰਾਜ਼ਗੀ ਅਤੇ ਸਕੂਲ ਦੀ ਬੋਰੀਅਤ ਸੀ।

ਦਲਜੀਤ ਚੁੱਪਚਾਪ ਬੈਠਾ ਸੀ। ਫਿਰ ਉਸ ਨੂੰ ਬੁਲਾਇਆ। ਉਸਦੇ ਚਿਹਰੇ ਤੇ ਡੂੰਘੀ ਨਜ਼ਰ ਮਾਰੀ। ਮੈਨੂੰ ਹੈਰਾਨੀ ਹੋਈ, ਇਹ ਵੇਖ ਕੇ ਕਿ ਉਹ ਮੁਸਕਰਾ ਰਿਹਾ ਸੀ। ਉਸਨੂੰ ਕੋਈ ਘਬਰਾਹਟ ਨਹੀਂ ਸੀ।

"ਅਸੀਂ ਬਹੁਤ ਦੇਰ ਨਾਲ ਪਹੁੰਚੇ ਹਾਂ," ਉਸ ਨੇ ਆਖਿਆ, ਅਸੀਂ ਸੈਂਕੜੇ ਮੀਲ ਆ ਗਏ ਹਾਂ ਤੇ ਸਿਰਫ਼ ਪੰਜ ਮਿੰਟ ਦੀ ਦੇਰੀ ਹੋਈ ਹੈ,"

"ਕੋਈ ਪਰਵਾਹ ਨਾ ਕਰ ! ਸਭ ਕੁਝ ਬੇਕਾਰ ਗਿਆ ਹੈ, ਸਾਡੀਆਂ ਸਾਰੀਆਂ ਵਿਉਂਤਾਂ—"

"ਸਾਡੇ ਸਾਰੇ ਸੁਪਨੇ।"

"ਸੁਪਨੇ ਲੈਣਾ ਕੀ ਬੁਰਾ ਹੈ?"

"ਨਹੀਂ, ਜਦ ਤਕ ਉਹ ਸੱਚੇ ਨਹੀਂ ਹੁੰਦੇ, ਦਲਜੀਤ। ਕੀ ਤੂੰ ਸੋਚਦਾ ਹੈਂ ਕਿ ਅਸੀਂ ਸਕੂਲ ਵਾਪਸ ਜਾ ਰਹੇ ਹਾਂ। ਜੇ ਤੂੰ ਆਪਣੀ ਘੜੀ ਵੇਚ ਵੀ ਦਿੱਤੀ, ਫਿਰ ਵੀ ਕੁਝ ਨਹੀਂ ਬਣਨਾ। ਮੈਂ ਤੰਗ ਆ ਗਿਆ ਹਾਂ। ਮੈਂ ਹੁਣ ਕਿਤੇ ਨਹੀਂ ਜਾਣਾ ਚਾਹੁੰਦਾ। ਮੈਂ ਖੰਭਿਆਂ ਕੋਲ ਬੈਠ ਕੇ ਆਪਣੇ ਅੰਕਲ ਦੀ ਇੰਤਜ਼ਾਰ ਕਰਾਂਗਾ।

"ਤੂੰ ਕਿਤਨੀ ਦੇਰ ਇੰਤਜ਼ਾਰ ਕਰਦਾ ਰਹੇਂਗਾ?"

"ਇਕ ਸਾਲ – ਦੋ ਸਾਲ," ਮੈਂ ਆਖਿਆ ਤੇ, ਮੁਸਕਰਾਇਆ।

"ਵਾਪਸ ਮੁੜਨ ਦੀ ਚਿੰਤਾ ਨਾ ਕਰ," ਦਲਜੀਤ ਨੇ ਆਖਿਆ।

"ਜਦ ਅਸੀਂ ਸਕੂਲੋਂ ਦੌੜੇ ਸਾਂ, ਇਹ ਗੱਲ ਗੁਪਤ ਸੀ ਪਰ ਹੁਣ ਸਾਰੀ ਗੱਲ ਖੁੱਲ੍ਹ ਗਈ ਹੈ। ਅਸੀਂ ਆਪਣੀ ਘੜੀ ਵੇਚ ਦਿਆਂਗੇ, ਗੱਡੀ ਵਾਲੇ ਨੂੰ ਪੈਸੇ ਦਿਆਂਗੇ ਤੇ ਤਾਰ ਭੇਜ ਦਿਆਂਗੇ।"

"ਹੈਡ ਮਾਸਟਰ ਨੂੰ?"

"ਨਹੀਂ। ਆਪਣੇ ਅੰਕਲ ਨੂੰ ਜਿਹੜਾ ਬੰਬਈ ਰਹਿੰਦਾ ਹੈ। ਉਹ ਆ ਕੇ ਸਾਨੂੰ ਆਪਣੀ ਕਾਰ ਵਿਚ ਲਿਜਾ ਸਕਦਾ ਹੈ। ਉਸ ਮਗਰੋਂ ਉਹ ਸਾਨੂੰ ਸਕੂਲ ਛੱਡ ਆਏਗਾ। ਅਸੀਂ ਐਤਕੀਂ ਆਰਾਮ ਨਾਲ ਚਲਾਂਗੇ। ਸਾਰੇ ਰਾਹ ਮੁਰਗੇ ਤੇ ਆਈਸਕਰੀਮ ਖਾਂਦੇ ਜਾਵਾਂਗੇ। ਅਸੀਂ ਕੁਝ ਦਿਨ ਰੱਜ ਕੇ ਐਸ਼ ਕਰਾਂਗੇ।"

"ਹਾਂ," ਮੈਂ ਆਖਿਆ। ਵਾਪਸ ਪਹੁੰਚ ਕੇ ਅਸੀਂ ਕਿਸ ਤਰ੍ਹਾਂ ਐਸ਼ ਕਰਾਂਗੇ।"

ਮੈਂ ਗੱਡੀ ਤਕ ਪਹੁੰਚਣ ਤਕ ਕੁਝ ਨਹੀਂ ਬੋਲਿਆ। ਮੇਰੇ ਵਿਚਾਰ ਖਿੰਡੇ ਪੁੰਡੇ ਸਨ। ਮੈਂ ਅਗਲੇ ਸਾਲ ਬਾਰੇ ਸੋਚਿਆ, ਕਿਸੇ ਵੇਲੇ ਤਾਂ ਅੰਕਲ ਜਿਮ ਵਾਪਸ ਮੁੜੇਗਾ। ਉਸਦਾ ਲਊਸੀ ਜਹਾਜ਼ ਆਏਗਾ ਅਤੇ ਦੋਬਾਰਾ ਮੈਂ ਇਹੋ ਜਿਹੀ ਗ਼ਲਤੀ ਨਹੀਂ ਕਰਾਂਗਾ। ਮੈਂ ਜਹਾਜ਼ ਦੇ ਚਲਣ ਤੋਂ ਬਹੁਤ ਪਹਿਲਾਂ ਬੰਦਰਗਾਹ ਤੇ ਪਹੁੰਚ ਜਾਵਾਂਗਾ।

ਮੈਂ ਰੁਕ ਗਿਆ ਅਤੇ ਸਮੁੰਦਰ ਤੇ ਡੂੰਘੀ ਨਜ਼ਰ ਮਾਰੀ। ਆਖਰੀ ਵਾਰ ਵਿਸ਼ਾਲ ਸਮੁੰਦਰ ਵਿਚ ਸਟੀਮਰ ਬੜਾ ਛੋਟਾ ਜਿੰਨਾ ਦਿਖਾਈ ਦੇ ਰਿਹਾ ਸੀ।

ਇਸ ਸਾਲ, ਅਗਲੇ ਸਾਲ, ਕਦੀ ਵੀ – ਯੋਕੋਹਾਮਾ, ਵਾਲਪਾਰੀਸੋ, ਸਾਨਦੀਓਗੋ, ਲੰਦਨ।



ਸਿੰਘ ਬ੍ਰਦਰਜ਼, 44/2, ਚਰਚ ਰੋਡ, ਭੋਗਲ, ਨਵੀਂ ਦਿੱਲੀ ਤੋਂ ਲੇਜ਼ਰ ਸੈਟਿੰਗ ਹੋ ਕੇ।